

ੴ ਸਤਿਗੁਰ ਪ੍ਰਸਾਦਿ



# ਬਾਬਾ ਫ਼ਰੀਦ ਜੀ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
ਲੇਖ ਪ੍ਰਤਿਯੋਗਤਾ (2001-2002) ਵਿੱਚ
ਤੀਸਰਾ ਸਥਾਨ ਪ੍ਰਾਪਤ ਲੇਖ

ਲੇਖਕ
**ਡਾ. ਇੰਦਰਜੀਤ ਸਿੰਘ 'ਵਾਸੂ'**
203, ਅਰਬਨ ਅਸਟੇਟ,
ਫਗਵਾੜਾ - 144401

2003
ਗੁਰੂ ਨਾਨਕ ਦੇਵ ਮਿਸ਼ਨ ਲੜੀ 515-516

**ਗੁਰੂ ਨਾਨਕ ਦੇਵ ਮਿਸ਼ਨ**
**ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ**
**1- ਢਿੱਲੋਂ ਮਾਰਗ, ਪਟਿਆਲਾ**

ਭੇਟਾ : 15/-

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (SGPC), ਅੰਮ੍ਰਿਤਸਰ ਦਾ ਵਿਸ਼ੇਸ਼ ਧੰਨਵਾਦ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਤਿਕਾਰਯੋਗ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਧਰਮ ਪ੍ਰਚਾਰ ਕਮੇਟੀ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਦਾ ਬਹੁਤ ਰਿਣੀ ਹੈ ਜਿਨ੍ਹਾਂ ਨੇ ਪਿਛਲੇ ਮਾਲੀ ਸਾਲ ਵਿਚ ਮਿਸ਼ਨ ਨੂੰ ਮਾਲੀ ਸਹਾਇਤਾ ਦੇ ਕੇ ਮਿਸ਼ਨ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਆਪਣੀਆਂ ਗਤੀਵਿਧੀਆਂ ਜਾਰੀ ਰੱਖਣ ਅਤੇ ਉਨ੍ਹਾਂ ਦਾ ਖੇਤਰ ਹੋਰ ਵਿਸਤ੍ਰਿਤ ਕਰਨ ਲਈ ਬਹੁਤ ਉਤਸ਼ਾਹਿਤ ਕੀਤਾ ਹੈ। ਅਸੀਂ ਸਮੂਹ ਸਿੱਖ ਸੰਗਤ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ 'ਸਿੱਖਾਂ ਦੀ ਸੰਸਦ' (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ) ਦੀ ਗੌਰਵਮਈ ਸਰਪ੍ਰਸਤੀ ਅਧੀਨ ਗੁਰੂ ਨਾਨਕ ਦੇਵ ਮਿਸ਼ਨ ਸਿੱਖੀ ਦੇ ਪ੍ਰਚਾਰ ਅਤੇ ਵਿਕਾਸ ਲਈ ਹਾਰਦਿਕ ਯਤਨ ਕਰਦਾ ਰਹੇਗਾ। ਸਾਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖਾਂ ਦੀ ਇਹ ਮਹਾਨ ਧਾਰਮਿਕ ਤੇ ਪ੍ਰਬੰਧਕੀ ਸੰਸਥਾ ਗੁਰੂ ਨਾਨਕ ਦੇਵ ਮਿਸ਼ਨ ਨੂੰ ਆਪਣੀ ਸਰਪ੍ਰਸਤੀ ਦੁਆਰਾ ਨਿਰੰਤਰ ਉਤਸ਼ਾਹਿਤ ਕਰਦੀ ਰਹੇਗੀ।

**ਡਾ. ਐਸ. ਐਸ. ਨੰਦਾ**
ਪੀ.ਐਚਡੀ.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 2215704
2214738

# ਬਾਬਾ ਫ਼ਰੀਦ ਜੀ

ਡਾ: ਇੰਦਰਜੀਤ ਸਿੰਘ 'ਵਾਸੂ'

ਸ਼ੇਖ ਫ਼ਰੀਦ ਤੇਰ੍ਹਵੀਂ ਸਦੀ ਦੇ ਇਕ ਉੱਚ ਮੁਰਾਤਬੇ ਵਾਲੇ ਸੂਫ਼ੀ ਫਕੀਰ ਹੋਏ ਹਨ। ਉਨ੍ਹਾਂ ਦਾ ਪੂਰਾ ਨਾਮ ਸ਼ੇਖ ਫ਼ਰੀਦੁੱਦੀਨ ਮਸਊਦ ਗੰਜੇ-ਸ਼ਕਰ ਸੀ। ਉਨ੍ਹਾਂ ਦਾ ਜੀਵਨ-ਕਾਲ 1175 ਈ. ਤੋਂ 1265 ਈ. ਤੱਕ ਹੈ। ਉਹ ਜਿਥੇ ਖਵਾਜਾ ਕੁਤਬੁਦੀਨ ਬਖਤਿਆਰ ਕਾਕੀ ਜਿਹੇ ਉੱਘੇ ਪੀਰ ਦੇ ਮੁਰੀਦ ਸਨ, ਉਥੇ ਸ਼ੇਖ ਨਿਜ਼ਾਮੁਦੀਨ ਔਲੀਆ ਵਰਗੇ ਮੰਨੇ-ਦੰਨੇ ਹਾਦੀ ਦੇ ਮੁਰਸਦ ਵੀ ਸਨ। ਸ਼ੇਖ ਫ਼ਰੀਦ ਦੇ ਮੁਰਸ਼ਦ ਦੇ ਮੁਰਸ਼ਦ ਖਵਾਜਾ ਮੁਈਨੁੱਦੀਨ ਚਿਸ਼ਤੀ ਸਨ, ਜਿਨ੍ਹਾਂ ਦਾ ਸੰਬੰਧ ਚਿਸ਼ਤੀ ਸਿਲਸਿਲੇ ਨਾਲ ਸੀ। ਇਸ ਤਰ੍ਹਾਂ ਬਾਬੇ ਫ਼ਰੀਦ ਦਾ ਸੰਬੰਧ ਇਸ ਸਿਲਸਿਲੇ ਨਾਲ ਜੁੜਿਆ ਤੇ ਉਨ੍ਹਾਂ ਨੇ ਇਸ ਸਿਲਸਿਲੇ ਨੂੰ ਇਕ ਪ੍ਰਮੁੱਖ ਸ਼ਕਤੀਸ਼ਾਲੀ ਸੰਗਠਨ ਵਜੋਂ ਸਥਾਪਤ ਕੀਤਾ। ਆਮ ਲੋਕਾਂ ਵਿਚ ਆਪ ਆਪਣੇ ਸੁਭਾ ਤੇ ਬਚਨਾਂ ਦੀ ਮਿਠਾਸ ਕਾਰਨ ਗੰਜੇ-ਸ਼ਕਰ (ਮਿਠਾਸ ਦਾ ਖਜ਼ਾਨਾ) ਵਜੋਂ ਪ੍ਰਸਿੱਧ ਹੋਏ।

ਫ਼ਰੀਦ ਜੀ ਗਜ਼ਨੀ ਦੇ ਸ਼ਾਹੀ ਘਰਾਣੇ ਨਾਲ ਸੰਬੰਧਿਤ ਕਾਜ਼ੀ ਜਲੱਾਲੁਦੀਨ ਸੁਲੇਮਾਨ ਦੇ ਘਰ ਖੋਤਵਾਲ ਜ਼ਿਲਾ ਮੁਲਤਾਨ ਵਿਚ 1175 ਈ. ਨੂੰ ਜਨਮੇ। ਉਨ੍ਹਾਂ ਦੀ ਮਾਂ ਕਰਸੂਮ ਬੀਬੀ ਨੇ ਉਨ੍ਹਾਂ ਦੇ ਜੀਵਨ ਨੂੰ ਅਧਿਆਤਮਿਕ ਤੇ ਆਦਰਸ਼ਕ ਬਣਾਉਣ ਵਿਚ ਬੜਾ ਯੋਗਦਾਨ ਪਾਇਆ। ਅਠਾਰਾਂ ਵਰ੍ਹੇ ਦੀ ਉਮਰ ਵਿਚ ਉਸੇ ਵੇਲੇ ਦੇ ਇਸਲਾਮੀ ਸਭਿਆਚਾਰ ਦੇ ਪ੍ਰਸਿੱਧ ਖੇਤਰ ਮੁਲਤਾਨ ਵਿਚ ਜਾਕੇ ਮੌਲਾਨਾ ਤਰਮੀਜ਼ੀ ਦੇ ਮਦਰੱਸੇ ਵਿਚ ਦਾਖਲ ਹੋਏ ਤੇ ਉਥੇ ਉਹਨਾਂ ਨੇ ਸਾਰਾਂ ਕੁਰਾਨ ਜ਼ਬਾਨੀ ਚੇਤੇ ਕਰ ਲਿਆ। ਇੱਥੇ ਹੀ ਉਹਨਾਂ ਨੂੰ ਖਵਾਜਾ ਬਖਤਿਆਰ ਕਾਕੀ ਜੀ ਦੇ ਦਰਸ਼ਨ ਹੋਏ। ਪਹਿਲੀ ਤਕਣੀ ਵਿਚ ਹੀ ਉਹ ਉਹਨਾਂ ਦੇ ਮੁਰੀਦ ਬਣ ਗਏ ਤੇ ਉਨ੍ਹਾਂ ਨਾਲ ਹੀ ਦਿੱਲੀ ਚਲੇ ਗਏ। ਆਪ ਨੇ ਉਥੇ ਘੋਰ ਤਪੱਸਿਆ ਕੀਤੀ ਤੇ ਪ੍ਰਚਾਰ-ਯਾਤਰਾਵਾਂ ਦੌਰਾਨ ਚੋਖਾ ਪ੍ਰਚਾਰ ਕੀਤਾ। ਉਹ ਮੁਰਸ਼ਦ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੋਏ। ਖਵਾਜਾ ਬਖਤਿਆਰ ਕਾਕੀ ਨੇ ਆਪਣੇ ਅੰਤ ਸਮੇਂ ਗੱਦੀ ਪ੍ਰਥਾ ਅਨੁਸਾਰ ਖਾਸ ਖਿਰਕਾ (ਗੋਦੜੀ), ਮੁਸੱਲਾ (ਨਮਾਜ਼ ਅਦਾ ਕਰਨ ਸਮੇਂ ਵਰਤੀ ਜਾਣ ਵਾਲੀ ਚਟਾਈ), ਆਸਾ (ਸੋਟੀ) ਤੇ ਦਸਤਾਰ ਆਦਿ ਵਸਤਾਂ ਬਾਬਾ ਫ਼ਰੀਦ ਜੀ ਨੂੰ ਭੇਟਾ ਕਰਨ ਲਈ ਹਮੀਦੁੱਦੀਨ ਨਗੌਰੀ ਕੋਲ ਰੱਖ ਦਿੱਤੀਆਂ ਸਨ।[1] ਬਖਤਿਆਰ ਕਾਕੀ ਦੇ ਅਕਾਲ ਚਲਾਣੇ ਤੋਂ ਬਾਅਦ ਸ਼ੇਖ ਫ਼ਰੀਦ ਜੀ ਨੂੰ ਇਹ ਵਸਤਾਂ ਭੇਟ ਕੀਤੀਆਂ ਗਈਆਂ ਤੇ ਉਹ ਚਿਸ਼ਤੀ ਸਿਲਸਿਲੇ ਦੇ ਆਗੂ ਬਣ ਗਏ ਅਤੇ ਅਜੋਧਨ (ਪਾਕਪਟਨ) ਵਿਖੇ ਡੇਰਾ ਲਾ ਲਿਆ। ਆਪ ਦੀ ਮਾਨਤਾ ਇੰਨੀ ਵਧੀ ਕਿ ਪਾਕਪਟਨ ਸ਼ਰਧਾਲੂਆਂ ਦੀ ਯਾਤਰਾ ਦਾ ਪ੍ਰਸਿੱਧ ਕੇਂਦਰ ਬਣ ਗਿਆ। ਆਪ ਨੇ ਸਬਰ, ਸ਼ੁਕਰ ਤੇ ਜ਼ਿਕਰ ਦਾ ਗ੍ਰਿਹਸਤੀ ਜੀਵਨ ਬਤੀਤ ਕੀਤਾ।

ਆਪ ਨੇ ਆਪਣੇ ਜੀਵਨ ਕਾਲ ਵਿਚ ਦਿੱਲੀ ਦੇ ਤਖਤ ਤੇ ਕਈ ਵਾਰ ਕਤਲਾਂ ਨਾਲ ਰਾਜ ਬਦਲਦੇ ਵੇਖੇ ਤੇ ਹਰ ਵਾਰ ਸੰਪਤੀ ਤੇ ਲੋਕਾਂ ਦੀ ਲੁੱਟ-ਮਾਰ ਨੂੰ ਦੇਖਿਆ। ਉਸ ਸਮੇਂ ਦੇ ਸਮਾਜਕ ਤੇ ਰਾਜਨੀਤਿਕ ਖੇਤਰ ਵਿਚਲੀ ਨਿਰਦਇਤਾ, ਬੇਇਨਸਾਫੀ, ਮੌਤ ਦੀ ਚਾਣਚਕੱਤਾ, ਹਿੰਸਾ ਤੇ ਅਤਿਆਚਾਰ ਦੇ ਦੂਸ਼ਿਤ ਮਾਹੌਲ ਵਿਚ ਆਪਨੇ ਮਿੱਠੇ ਬਚਨਾਂ ਨਾਲ ਮਾਨਵਤਾ ਤੇ

ਨੈਤਿਕਤਾ ਦੀ ਜੋਤ ਜਗਾਈ। ਆਪ 15 ਅਕਤੂਬਰ 1265 ਈ. ਨੂੰ ਪਾਕਪਟਨ ਵਿਖੇ ਅਕਾਲ ਚਲਾਣਾ ਕਰ ਗਏ।

**ਪੰਜਾਬੀ ਸਾਹਿਤ ਦੇ ਪਿਤਾਮਾ** : ਸ਼ੇਖ ਫ਼ਰੀਦ ਨੂੰ ਪੰਜਾਬੀ ਸਾਹਿਤ ਦੇ ਪਹਿਲੇ ਪ੍ਰਮਾਣਿਕ ਕਵੀ ਹੋਣ ਕਰਕੇ ਪੰਜਾਬੀ ਬੋਲੀ ਦਾ ਚਾਸਰ ਤੇ ਪੰਜਾਬੀ ਸਾਹਿਤ ਦਾ ਪਿਤਾਮਾ ਆਖਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਨੇ ਕੇਵਲ ਚਾਰ ਸ਼ਬਦ (ਰਾਗ ਆਸਾ ਤੇ ਰਾਗ ਸੂਹੀ ਵਿਚ ਦੋ ਦੋ ਸ਼ਬਦ) ਤੇ 112 ਸ਼ਲੋਕ ਦਰਜ ਹਨ। ਬੋਲੀ ਦੀ ਸਾਦਗੀ ਤੇ ਵਿਚਾਰਾਂ ਦੀ ਡੂੰਘਿਆਈ ਕਾਰਨ, ਇਹਨਾਂ ਦੀ ਰਚਨਾ ਨੇ ਹਰ ਪੰਜਾਬੀ ਦੇ ਮਨਮੰਦਰ ਵਿਚ ਸਭ ਤੋਂ ਵਧ ਥਾਂ ਬਣਾਈ ਹੈ।

**ਸੱਚੇ ਸੂਫ਼ੀ** : ਆਪ ਇਕ ਸੱਚੇ ਸੂਫ਼ੀ ਸਨ। ਆਪਨੇ ਸਾਰੀ ਉਮਰ ਕੱਚੇ ਘਰ ਵਿਚ ਪੱਕੇ ਸੂਫ਼ੀ ਦੀ ਤਰ੍ਹਾਂ, ਪਾਰਸਾਈ ਵਾਲਾ ਤੇ ਬੰਦਗੀ ਵਾਲਾ ਜੀਵਨ ਬਤੀਤ ਕੀਤਾ। ਆਪ ਪਾਸ ਆਮ ਕਰਕੇ ਫਟੇ ਪੁਰਾਣੇ ਕਪੜੇ, ਇਕ ਘਸੀ-ਪਿਟੀ ਕੰਬਲੀ ਤੇ ਇਕ ਖਰ੍ਹਵੇ ਵਾਣ ਦਾ ਮੰਜਾ ਹੁੰਦਾ। ਆਪ ਮਹਾਨ ਤਿਆਗੀ ਸਨ। ਆਪ ਚੇਲਿਆਂ ਵੱਲੋਂ ਆਈਆਂ ਭੇਟਾਵਾਂ ਨੂੰ ਗਰੀਬ ਲੋੜਵੰਦਾਂ ਵਿਚ ਵੰਡ ਦਿੰਦੇ। ਆਪ ਨੇ ਅਜੋਧਨ ਵਿਖੇ ਸੂਫ਼ੀ ਮਰਿਆਦਾ ਅਨੁਸਾਰ ਇਕ ਖਾਨਗਾਹ 'ਜਮਾਤਖਾਨਾ' ਕਾਇਮ ਕੀਤੀ ਜਿਥੇ ਹਰ ਲੋੜਵੰਦ ਨੂੰ ਮੁਫ਼ਤ ਰਿਹਾਇਸ਼ ਤੇ ਖਾਣਾ ਮਿਲ ਸਕਦਾ ਸੀ। 'ਜਮਾਤਖਾਨੇ' ਦਾ ਨਿਤਾ-ਪ੍ਰਤਿ ਜੀਵਨ ਦਾ ਪ੍ਰਬੰਧ, ਬਰਾਬਰੀ ਤੇ ਅਧਾਰਿਤ ਆਦਰਸ਼ਕ ਸਮਾਜਕ ਪ੍ਰਬੰਧ ਦੀ ਮੂੰਹ ਬੋਲਦੀ ਤਸਵੀਰ ਸੀ।[2ੲ]

ਇਥੇ ਆ ਕੇ ਆਮ ਲੋਕ ਕਵਾਲੀਆਂ ਤੇ ਸੰਗੀਤ ਦੀਆਂ ਮਹਿਫਲਾਂ ਦਾ ਆਨੰਦ ਮਾਣਦੇ। ਆਪ ਨੇ ਇਕ ਆਤਮ-ਸਨਮਾਨ ਵਾਲੇ ਸੱਚੇ ਸੂਫ਼ੀ ਦੀ ਤਰ੍ਹਾਂ ਹਮੇਸ਼ਾ ਹੀ ਸ਼ਾਸਕਾਂ ਤੇ ਅਮੀਰਾਂ ਨਾਲ ਸੰਬੰਧ ਨਾ ਰੱਖੇ। ਉਨ੍ਹਾਂ ਦੇ ਜੀਵਨ ਨਾਲ ਕਈ ਕਰਾਮਾਤਾਂ ਦੀਆਂ ਰਵਾਇਤਾਂ ਪ੍ਰਸਿੱਧ ਹਨ। ਇਕ ਰਵਾਇਤ ਅਨੁਸਾਰ ਇਕ ਵਾਰ ਆਪ ਦਿੱਲੀ ਤੋਂ ਅਜੋਧਨ ਜਾਂਦੇ ਹੋਏ ਉਥੇ ਰੁਕੇ ਜਿਥੇ ਅਜ ਫ਼ਰੀਦਕੋਟ ਸ਼ਹਿਰ ਸਥਿਤ ਹੈ। ਇਥੇ ਇਕ ਹਿੰਦੂ ਰਾਜਾ ਮੋਕਲ ਇਕ ਕਿਲ੍ਹੇ ਦੀ ਉਸਾਰੀ ਕਰਵਾ ਰਿਹਾ ਸੀ। ਬਾਬੇ ਫ਼ਰੀਦ ਨੂੰ ਵਗਾਰ ਵਿਚ ਪਕੜ ਕੇ ਮਜ਼ਦੂਰੀ ਕਰਨ ਤੇ ਲਗਾ ਦਿੱਤਾ ਗਿਆ। ਜਦੋਂ ਲੋਕਾਂ ਨੇ ਇਹ ਕ੍ਰਿਸ਼ਮਾ ਦੇਖਿਆ ਕਿ ਫ਼ਰੀਦ ਜੀ ਦੇ ਸਿਰ ਤੇ ਰੱਖੀ ਰੇਤ ਦੀ ਟੋਕਰੀ ਉਸ ਦੇ ਸਿਰ ਤੇ, ਇਕ ਹੱਥ ਉੱਚੀ ਰਹਿੰਦੀ ਹੈ ਤਾਂ ਉਹ ਦਰਵੇਸ਼ ਦੀ ਚਰਨੀ ਢਹਿ ਪਏ। ਪਤਾ ਲੱਗਣ ਤੇ ਰਾਜੇ ਨੇ ਮਾਫ਼ੀ ਮੰਗੀ। ਇਸ ਘਟਨਾ ਦੀ ਮਿੱਠੀ ਯਾਦ ਵਜੋਂ ਕਿਲ੍ਹੇ ਦਾ ਨਾਮ ਫ਼ਰੀਦਕੋਟ ਪੈ ਗਿਆ।

**ਪੰਜਾਬੀ ਸੂਫ਼ੀ ਕਾਵਿ ਦੇ ਮੋਢੀ** : ਬਾਬਾ ਫ਼ਰੀਦ ਜੀ ਨੇ ਸੂਫ਼ੀ ਕਾਵਿ ਦਾ ਮੁੱਢ ਬੰਨ੍ਹਿਆ। ਆਪ ਨੇ ਪੰਜਾਬੀ ਕਵਿਤਾ ਵਿਚ 'ਇਸ਼ਕ' ਤੇ 'ਤਸਵਫ਼' ਨੂੰ ਥਾਂ ਦੇਣ ਦੀ ਪਹਿਲ ਕੀਤੀ ਆਪ ਦੀ ਰਚਨਾ ਇਕ ਰੱਬ-ਰੰਗ-ਰੱਤੇ ਦਿੱਲ ਦਾ ਉਛਾਲ ਹੈ ਤੇ ਪ੍ਰਭੂ ਮਿਲਨ ਦੀ ਤੀਬਰ ਤਾਂਘ ਦਾ ਸਿੱਟਾ ਹੈ।[2ਅ] ਜਿਵੇ :

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ।*
*ਬਾਵਲ ਹੋਈ ਸੋ ਸਹੁ ਲੋਰਉ।.......*
*ਕਾਲੀ ਕੋਇਲ ਤੂ ਕਿਤ ਗੁਨ ਕਾਲੀ*
*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ।*[3]

ਪਰ ਆਪ ਸੂਫ਼ੀ ਅਕਾਸ਼ ਵਿਚ ਖੁਲ੍ਹੀਆਂ ਉਡਾਰੀਆਂ ਨਾ ਲਾ ਸਕੇ। ਉਹ 'ਵਾਲਹੁ ਨਿਕੀ ਪੁਰਸਲਾਤ', 'ਦੋਜਕ ਸੰਦੀ ਭਾਹਿ' ਤੇ 'ਮੰਦੇ ਅਮਲਾ ਦੀ ਸਜ਼ਾ' ਤੋਂ ਤ੍ਰਹਿੰਦੇ ਰਹੇ। ਅਜੇਹੀ 'ਭਾਹ' ਤੇ 'ਸਜ਼ਾ' ਤੋਂ ਬਚਣ ਲਈ ਜੋ ਰਾਹ ਉਨ੍ਹਾਂ ਦਸਿਆ ਉਹ ਸੂਫਿਆਈ 'ਤਰੀਕਤ' ਵਾਲਾ ਨਹੀਂ ਸਗੋਂ ਇਸਲਾਮੀ 'ਸ਼ਰੀਅਤ' ਵਾਲਾ ਹੀ ਸੀ।[4] ਜਿਵੇਂ :

*ਫ਼ਰੀਦਾ ਬੇਨਿਵਾਜਾ ਕੁਤਿਆ, ਏਹ ਨ ਭਲੀ ਰੀਤਿ।*
*ਕਬਹੀ ਚਲਿ ਨ ਆਇਆ, ਪੰਜੇ ਵਖਤ ਮਸੀਤਿ।*[5]

ਆਪ ਦੀ ਰਚਨਾ ਨਾਲ ਪੰਜਾਬੀ ਵਿਚ ਸੂਫ਼ੀ ਕਾਵਿ-ਧਾਰਾ ਦਾ ਆਰੰਭ ਤਾਂ ਹੋ ਗਿਆ ਪਰ ਕਿਉਂਕਿ ਆਪ ਪਹਿਲੇ ਪੜਾ ਦੇ ਸਨਾਤਨੀ ਸੰਪਰਦਾਇ (Orthodox School) ਦੇ ਸੂਫ਼ੀ ਸਨ, ਇਸ ਲਈ ਉਨ੍ਹਾਂ ਦੇ ਸਮੇਂ ਤੇ ਸੁਭਾ ਦੀਆਂ ਮਜਬੂਰੀਆਂ ਕਾਰਨ ਉਸ ਦਾ ਅਸਲੀ ਰੰਗ ਨਾ ਨਿਖਰ ਸਕਿਆ।

**ਫ਼ਰੀਦ-ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ :** ਗੁਰੂ ਅਰਜਨ ਦੇਵ ਜੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵੇਲੇ ਆਪ ਦੀ ਰਚਨਾ ਨੂੰ ਬਾਣੀ ਵਿਚ ਸ਼ਾਮਲ ਕੀਤਾ ਕਿਉਂਕਿ ਇਹ ਰਚਨਾ ਇਕ ਪ੍ਰਭੂ ਦੀ ਉਪਾਸ਼ਨਾ, ਉਸਦੀ ਪ੍ਰਾਪਤੀ ਲਈ ਪ੍ਰੇਮ ਦੇ ਵਸੀਲੇ, ਵਿਅਕਤੀ ਦੀ ਭਾਵਕ ਪਵਿੱਤਰਤਾ, ਕਰਮਕਾਂਡ ਦੀ ਨਿਖੇਧੀ, ਮਾਨਵਤਾ ਦੀ ਸਮਾਨਤਾ, ਝੂਠੇ ਵਿਸ਼ਵਾਸ਼ਾਂ ਤੇ ਵਹਿਮਾਂ-ਭਰਮਾਂ ਤੋਂ ਮੁਕਤੀ, ਸੰਸਾਰਕ ਤਿਆਗ ਦੀ ਨਿਖੇਧੀ, ਜ਼ੁਲਮ, ਜਬਰ ਤੇ ਅਗਿਆਨਤਾ ਵਿਚ ਭਟਕਦੀ ਮਾਨਵਤਾ ਨੂੰ ਸਾਹਸ ਪ੍ਰਦਾਨ ਕਰਨ ਤੇ ਲੋਕ ਬੋਲੀ ਦੀ ਵਰਤੋਂ ਆਦਿ ਪੱਖਾਂ ਤੋਂ, ਗੁਰਮਤਿ ਦੇ ਆਸ਼ੇ ਤੇ ਪੂਰੀ ਉਤਰਦੀ ਸੀ।

ਸ਼ੇਖ ਫ਼ਰੀਦ ਦੇ ਸਲੋਕਾਂ ਨਾਲ ਅਠਾਰਾਂ ਸਲੋਕ ਸਿੱਖ ਗੁਰੂ ਸਾਹਿਬਾਨ ਦੇ ਵੀ ਦਰਜ ਕੀਤੇ ਗਏ ਹਨ। ਇਨ੍ਹਾਂ ਦੀ ਭਾਵਨਾ, ਰੂਹਾਨੀ ਮਾਰਗ ਦੀਆਂ ਔਕੁੜਾਂ ਸੰਬੰਧੀ, ਸ਼ੇਖ ਫ਼ਰੀਦ ਦੇ ਦੁਖਾਂਤਿਕ ਤੇ ਨਿਰਾਸ਼ਾਜਨਕ ਸੰਕੇਤਾਂ ਵਿਚ ਸੋਧ ਕਰਕੇ, ਉਨ੍ਹਾਂ ਦੀ ਬਾਣੀ ਦੇ ਅਸਪਸ਼ਟ ਖਿਆਲਾਂ ਦਾ ਖੁਲਾਸਾ ਕਰਦੇ ਹੋਏ ਗੁਰਮਤਿ ਦੇ ਦ੍ਰਿਸ਼ਟੀਕੋਣ ਨੂੰ ਸਪਸ਼ਟ ਕਰਨਾ ਹੈ। ਜਿਵੇਂ ਫ਼ਰੀਦ ਜੀ ਆਪਣੇ ਇਕ ਸਲੋਕ ਵਿਚ ਪ੍ਰਭੂ-ਪ੍ਰਾਪਤੀ ਲਈ ਆਪਣੇ ਪਹਿਰਾਵੇ ਨੂੰ ਲੀਰੋ ਲੀਰ ਕਰਕੇ ਇਕ ਕੰਬਲੀ ਪਹਿਨ ਲੈਣ ਦਾ ਜ਼ਿਕਰ ਕਰਦੇ ਹਨ। ਗੁਰੂ ਅਮਰਦਾਸ ਜੀ ਉਨ੍ਹਾਂ ਦੇ ਇਸ ਵਿਚਾਰ ਨਾਲ ਸੰਵਾਦ ਰਚਾਉਂਦੇ ਹੋਏ ਆਖਦੇ ਹਨ ਕਿ ਪ੍ਰਭੂ-ਪ੍ਰਾਪਤੀ ਲਈ ਪਹਿਰਾਵਾ ਪਾੜਨ ਦੀ ਕੀ ਲੋੜ ਹੈ, ਉਹ ਤਾਂ ਨੀਅਤ ਰਾਸ ਕਰਨ ਨਾਲ ਮਿਲਦਾ ਹੈ। ਜਿਵੇਂ :

*ਫ਼ਰੀਦਾ ਪਾੜ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।*
*ਜਿਨੀ ਵੇਸੀ ਸਹੁ ਮਿਲੈ, ਸੋਈ ਵੇਸ ਕਰੇਉ।*
*ਕਾਹੇ ਪਟੋਲਾ ਪਾੜਤੀ ਕੰਬਲੜੀ ਪਹਿਰੇਇ।*
*ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤ ਰਾਸਿ ਕਰੇਇ।*[6]

**ਵਿਸ਼ੇ ਖੇਤਰ :** ਬਾਬੇ ਫ਼ਰੀਦ ਦੀ ਰਚਨਾ ਦਾ ਵਿਸ਼ੇ-ਖੇਤਰ ਬੜਾ ਵਿਸ਼ਾਲ ਹੈ। ਉਸਨੇ ਮਨੁੱਖ ਦੇ ਮੂਲ ਸਰੋਕਾਰਾਂ ਦੀ ਇਸ ਤਰ੍ਹਾਂ ਵਿਆਖਿਆ ਕੀਤੀ ਹੈ ਕਿ ਇਹ ਰਚਨਾ ਮਨੁੱਖੀ ਸਮਾਜ ਲਈ ਸਾਰਥਕ ਤੇ ਲਾਹੇਵੰਦੀ ਬਣ ਗਈ ਹੈ। ਉਸਦੀ ਵਿਚਾਰਧਾਰਾ ਨੂੰ ਹੇਠ ਲਿਖੇ ਪੱਖਾਂ ਦੇ ਅਧਿਐਨ ਨਾਲ ਅਸਾਨੀ ਨਾਲ ਸਮਝਿਆ ਜਾ ਸਕਦਾ ਹੈ।

(1) ਪਰਮ ਹਕੀਕਤ ਦੀ ਤਲਾਸ਼

(2) ਮਨੁੱਖੀ ਜੀਵਨ ਇਕ ਯਾਤਰਾ

(3) ਮਾਨਵੀ ਹੋਂਦ ਦਾ ਸੰਕਟ ਤੇ ਸਮਾਧਾਨ

(4) ਮਾਨਵ-ਪਰਿਵਰਤਨ

(5) ਨਵੇਂ ਮਨੁੱਖ ਦੀ ਸਿਰਜਨਾ

(6) ਜੀਵਨ-ਜਾਚ

(7) ਉੱਤਮ ਮਾਨਵੀ ਸਭਿਆਚਾਰ ਦੀ ਸਥਾਪਨਾ

(8) ਇਕ ਸਫਲ ਤੇ ਸੁਹਿਰਦ ਕਵੀ

ਉਪਰੋਕਤ ਪੱਖਾਂ ਤੇ ਵੇਰਵੇ ਸਹਿਤ ਚਰਚਾ ਹੇਠ ਲਿਖੇ ਢੰਗ ਨਾਲ ਕੀਤੀ ਜਾਂਦੀ ਹੈ।

**(1) ਪਰਮ ਹਕੀਕਤ ਦੀ ਤਲਾਸ਼ :**

ਬਾਬੇ ਫ਼ਰੀਦ ਅਨੁਸਾਰ ਪਰਮ ਹਕੀਕਤ ਦੀ ਖੋਜ ਕਰਨਾ ਮਨੁੱਖਾ ਜੀਵਨ ਦਾ ਮੂਲ ਮਨੋਰਥ ਹੈ। ਇਹ ਕਰਨਯੋਗ ਕਰਤਵ ਹੈ ਜਿਸ ਲਈ ਮਨੁੱਖ ਇਸ ਦੁਨੀਆਂ ਵਿਚ ਆਇਆ ਹੈ। ਮਨੁੱਖ ਨੂੰ ਇਸ ਕਰਤਵ ਪ੍ਰਤੀ ਅਣਗਹਿਲੀ ਕਰਨ ਲਈ ਰੱਬੀ ਦਰਗਾਹ ਵਿਚ ਜੁਆਬ ਤਲਬੀ ਲਈ ਤਿਆਰ ਰਹਿਣਾ ਪਵੇਗਾ। ਜਿਵੇਂ :

*ਫ਼ਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ।*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ।*[7]

ਬਾਬੇ ਫ਼ਰੀਦ ਦੀ ਰਚਨਾ ਵਿਚ ਪਰਮ ਹਕੀਕਤ ਦੀ ਤਲਾਸ਼ ਸੰਬੰਧੀ ਸਮੁੱਚੀ ਵਿਚਾਰ ਨੂੰ ਹੇਠ ਲਿਖੇ ਵਿਚਾਰ-ਨੁਕਤਿਆਂ ਤੇ ਕੇਂਦਰਿਤ ਕੀਤਾ ਜਾ ਸਕਦਾ ਹੈ।

**(ੳ) ਆਪੇ ਦੀ ਭਾਲ** : ਬਾਬੇ ਫ਼ਰੀਦ ਦੀ ਰਚਨਾ ਵਿਚ ਪਰਮ ਹਕੀਕਤ ਅਥਵਾ ਰੱਬ ਦੀ ਭਾਲ, ਵਿਅਕਤੀ ਦੇ ਆਪੇ ਦੀ ਭਾਲ ਨਾਲ ਜਾ ਜੁੜਦੀ ਹੈ। ਜਿਸ ਹਕੀਕਤ ਦੀ ਭਾਲ ਵਿਅਕਤੀ ਕਰਦਾ ਹੈ, ਉਸ ਦਾ ਨਿਵਾਸ ਉਸ ਦੇ ਅੰਦਰ ਹੀ ਹੈ। ਵੀਹਵੀਂ ਸਦੀ ਦੇ ਇਕ ਨਾਮਵਰ ਧਰਮ ਸ਼ਾਸਤਰੀ ਪਾਲ ਟਿਲਿਕ ਅਨੁਸਾਰ ਪਰਮਾਤਮਾ ਦੀ ਭਾਲ ਆਪਣੇ ਆਪ ਨੂੰ ਲੱਭ ਲੈਣ ਵਿਚ ਸਮਾਪਤ ਹੁੰਦੀ ਹੈ।[8] ਇਸ ਸੰਬੰਧ ਵਿਚ ਬਾਬਾ ਫ਼ਰੀਦ ਰੱਬ ਦੀ ਯਾਤਰਾ ਨੂੰ ਵਿਅਕਤੀ ਦੇ ਅੰਤਰੀਵੀ ਸੰਸਾਰ ਨਾਲ ਜੋੜਦਾ ਹੈ ਤੇ ਰੱਬੀ ਹਸਤੀ ਨੂੰ ਆਪਣੇ ਆਪੇ ਤੋਂ ਬਾਹਰ ਕਿਸੇ ਵੀ ਥਾਂ ਤੇ ਲੱਭਣ ਨੂੰ ਵਿਅਰਥ ਦਸਦਾ ਹੈ। ਜਿਵੇਂ :

*ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ।*
*ਵਸੀ ਰਬ ਹਿਆਲੀਐ ਜੰਗਲੁ ਕਿਆ ਢੂਢੇਹਿ।*[9]

**(ਅ) ਨੀਵਾ ਆਪਾ - ਇਕ ਵਡੀ ਰੋਕ** : ਹਕੀਕਤ ਦੀ ਪਛਾਣ ਵਿਚ ਵਿਅਕਤੀ ਦਾ ਨੀਵਾਂ ਆਪਾ ਵਡੀ ਰੋਕ ਬਣਦਾ ਹੈ ਜਿਸ ਲਈ ਸੂਫੀਆਂ ਨੇ ਨਫ਼ਸ ਸ਼ਬਦ ਦੀ ਵਰਤੋਂ ਕੀਤੀ ਹੈ ਜੋ ਬਣਤ ਵਜੋਂ ਕ੍ਰੋਧ ਤੇ ਕਾਮ-ਵਾਸ਼ਨਾ ਦਾ ਸਿੱਟਾ ਹੈ।[10] ਸਿਰਾਜ ਕਵਿਤਾ ਪੁਸਤਕ 'ਉਲ-ਲੁਮਾ' ਅਨੁਸਾਰ ਇਹੀ ਆਪਾ ਹੈ ਜੋ ਵਿਅਕਤੀ ਦਾ ਦੁਸ਼ਮਣ ਹੈ ਤੇ ਰੱਬ ਨਾਲ ਵਸਲ ਪ੍ਰਾਪਤ ਕਰਨ ਲਈ ਇਸ ਨੂੰ ਹਰ ਹਾਲਤ ਵਿਚ ਮਾਰਨਾ ਚਾਹੀਦਾ ਹੈ।[11] ਇਸ ਸੰਦਰਭ ਵਿਚ ਬਾਬੇ ਫ਼ਰੀਦ ਨੇ ਜ਼ਮੀਰ ਦੀ ਸੂਝ ਵਿਚ ਕਮਜ਼ੋਰੀ ਤੇ ਮਾਨਵੀ ਕ੍ਰਿਆ ਵਿਚਲੀ ਬਦੀ ਤੋਂ ਮਨੁੱਖ ਨੂੰ ਸੁਚੇਤ ਕੀਤਾ ਹੈ। ਉਸਨੇ ਮਨੁੱਖਾ ਜੀਵਨ ਵਿਚ ਰੱਬ ਦੀ ਪ੍ਰਾਪਤੀ ਨੂੰ ਸੰਭਵ ਬਣਾਉਣ ਲਈ, ਹੈਵਾਨੀ ਖਾਹਸ਼ਾਂ ਨੂੰ ਦਬਾਉਣ ਲਈ ਤੇ ਮਨ ਨੂੰ ਮਚਾਉਣ ਵਾਲੀਆਂ ਇੰਦਰੀਆਂ ਨੂੰ ਕਾਬੂ ਰੱਖਣ ਲਈ ਸਖਤ ਹਦਾਇਤ ਕੀਤੀ ਹੈ। ਜਿਵੇਂ :

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ।*
*ਮਨਹੁ ਮਚਿੰਦੜੀਆ ।1। ਰਹਾਉ ।*[12]

**(ੲ) ਪਰਮਾਤਮਾ ਨਾਲੋਂ ਵਿਛੋੜੇ ਦਾ ਮੂਲ ਕਾਰਨ** : ਵਿਅਕਤੀ ਦੇ ਪਰਮਾਤਮਾ ਨਾਲੋਂ ਵਿਛੋੜੇ ਦਾ ਮੂਲ ਕਾਰਨ, ਸਾਮੀ ਮਿੱਥ ਅਨੁਸਾਰ, ਪ੍ਰਭੂ ਦਾ ਹੁਕਮ ਨਾ ਮੰਨਣਾ ਹੈ, ਜਿਹੜਾ ਹੁਕਮ ਉਸ ਨੇ ਅਦਨ ਦੇ ਬਾਗ ਵਿਚ, ਗਿਆਨ ਦਾ ਫੱਲ ਨਾ ਖਾਣ ਬਾਰੇ ਕੀਤਾ ਸੀ। ਇਸ ਪਾਪ ਦੇ ਕਾਰਨ, ਉਸ ਨੂੰ ਸਜ਼ਾ ਵਜੋਂ, ਇਸ ਦੁਨੀਆਂ ਵਿਚ ਭੇਜਿਆ ਗਿਆ। ਪ੍ਰਭੂ ਨਾਲੋਂ ਵਿਛੋੜੇ ਦੇ ਇਸ ਮਿਥਿਕ ਮੂਲ ਕਾਰਨ ਦੀ ਨਵੀਂ ਤੋਂ ਨਵੀਂ ਵਿਆਖਿਆ ਹੋਈ ਹੈ। ਬਾਬੇ ਫਰੀਦ ਅਨੁਸਾਰ ਵਿਅਕਤੀ ਆਪਣੇ ਔਗੁਣਾਂ ਕਾਰਨ ਪਰਮਾਤਮਾ ਤੋਂ ਵਿਛੜਿਆ ਹੋਇਆ ਹੈ। ਬਾਬੇ ਫਰੀਦ ਦਾ ਕਥਨ ਹੈ :

*ਤੈ ਸਹਿ ਮਨ ਮਹਿ ਕੀਆ ਰੋਸੁ ।*
*ਮੁਝੁ ਅਵਗਨ ਸਹ ਨਾਹੀ ਦੋਸੁ ।*[13]

**(ਸ) ਭਰਮਮਈ ਦ੍ਰਿਸ਼ਟੀ** : ਪ੍ਰਭੂ ਨਾਲੋਂ ਵਿਛੋੜੇ ਦੀ ਦਸ਼ਾ ਵਿਚ, ਵਿਅਕਤੀ ਭਰਮੀਲੀ ਦ੍ਰਿਸ਼ਟੀ ਦਾ ਸ਼ਿਕਾਰ ਹੋ ਜਾਂਦਾ ਹੈ। ਆਪਣੇ ਜੀਵਨ-ਸੋਮੇ ਨਾਲ ਸੰਬੰਧ ਗੁਆਉਣ ਦੇ ਕਾਰਨ ਉਹ ਦੁਨੀਆਂ ਦੀ ਅਨੇਕਤਾ ਵਿਚ ਭਰਮ ਜਾਂਦਾ ਹੈ। ਉਸ ਕੋਲ ਸਿਰਜਨਾ ਤੋਂ ਸਿਰਜਨਹਾਰ ਤਕ, ਰੂਪ ਤੋਂ ਅਰਥ ਤਕ, ਭੇਖ ਤੋਂ ਸੱਚ ਤਕ ਜਾਣ ਦੀ ਸ਼ਕਤੀ ਨਹੀਂ ਰਹਿੰਦੀ ਤੇ ਉਸਦੀ ਆਤਮਾ ਇਸ ਤਰ੍ਹਾਂ ਦੀ ਦਸ਼ਾ ਅਖਤਿਆਰ ਕਰਦੀ ਹੈ ਜਿਸ ਨੂੰ ਸੂਫੀ ਸਾਹਿਤ ਵਿਚ 'ਬਦਲਵਾਈ ਵਾਲੀ ਰਾਤ'[14] ਕਿਹਾ ਗਿਆ ਹੈ। ਬਾਬਾ ਫਰੀਦ ਸੂਫੀ ਸਾਹਿਤ ਦੀ ਇਸ ਪਰੰਪਰਾ ਤੋਂ ਸੇਧ ਲੈਂਦਾ ਹੋਇਆ ਵਿਅਕਤੀ ਦੇ ਦਿਲ ਵਿਚ ਪਈ 'ਅੰਧਿਆਰੀ ਰਾਤ' ਦਾ ਜ਼ਿਕਰ ਕਰਦਾ ਹੈ ਜਿਸ ਸਦਕਾ ਉਹ ਸੰਸਾਰ ਦੀ ਅਨੇਕਤਾ ਵਿਚੋਂ ਪ੍ਰਭੂ ਦੀ ਏਕਤਾ ਦੇ ਦੀਦਾਰ ਕਰਨ ਦੇ ਅਸਮਰਥ ਹੋ ਜਾਂਦਾ ਹੈ। ਜਿਵੇਂ :

*ਫਰੀਦਾ ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ।*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤ ।*[15]

**(ਹ) ਸੰਸਾਰ ਪ੍ਰਤੀ ਅਸੰਤੁਲਿਤ ਵਤੀਰਾ** : ਪ੍ਰਭੂ ਤੋਂ ਵਿਛੋੜੇ ਦੀ ਦਸ਼ਾ ਵਿਚ, ਮਨੁੱਖ ਦੁਨੀਆਂ ਦੇ ਪਦਾਰਥਕ ਰਸਾਂ ਵਿਚ ਗਲਤਾਨ ਹੁੰਦਾ ਹੈ। ਸ਼ਾਨਦਾਰ ਮਹਿਲਾ ਦੇ ਵਾਸ, ਅਮੀਰੀ ਠਾਠ-ਬਾਠ ਦਾ ਜੀਵਨ ਤੇ ਸ਼ਾਹੀ ਖਾਣਿਆਂ ਦੇ ਸੁਆਦਾਂ ਵਿਚ ਲਗਦਾ ਹੈ। ਇਸਦਾ ਸਰੀਰ ਕਾਮੁਕ ਤ੍ਰਿਸ਼ਨਾ ਤੇ 'ਦੁਨੀ ਸੁਹਾਵਾ ਬਾਗੁ' ਦੀਆਂ ਹਰੇਕ ਕਿਸਮ ਦੀਆਂ ਖਿਚਾਂ ਵਿਚ ਫੱਸ ਜਾਂਦਾ ਹੈ। ਸੰਖੇਪ ਵਿਚ ਬਾਹਰਮੁੱਖਤਾ ਮਨੁੱਖ ਦੀ ਮੂਲ ਪ੍ਰਕਿਰਤੀ (First Nature) ਤੇ ਹਾਵੀ ਹੋ ਜਾਂਦੀ ਹੈ ਤੇ ਉਸ ਦਾ ਦੂਜਾ ਸੁਭਾ (Second Nature) ਬਣ ਜਾਂਦੀ ਹੈ। ਉਹ ਆਪਣੀ ਅਜ਼ਲੀ ਸੂਝ ਤੋਂ ਬੇਨਿਆਜ਼ ਹੋ ਕੇ, ਬੇਪ੍ਰਵਾਹੀ, ਅਣਗਹਿਲੀ ਤੇ ਗਫ਼ਲਤ ਭਰੇ ਵਤੀਰੇ ਦਾ ਸ਼ਿਕਾਰ ਹੋ ਜਾਦਾ ਹੈ। ਇਸ ਗਫ਼ਲਤ ਨੂੰ ਬਾਬੇ ਫਰੀਦ ਨੇ 'ਪਿਰ ਨੀਦੜੀ' ਦੀ ਸੰਗਿਆ ਦਿੱਤੀ ਹੈ। ਇਸ ਤੋਂ ਉਸਦਾ ਭਾਵ ਪ੍ਰਭੂ-ਮਾਰਗ ਪ੍ਰਤੀ ਬੇਪ੍ਰਵਾਹੀ ਹੈ। ਬਾਬੇ ਫਰੀਦ ਨੇ ਇਸ ਦ੍ਰਿਸ਼ਟੀ ਨੂੰ ਤਿਆਗਣ ਦੀ ਜੋਰਦਾਰ ਪ੍ਰੇਰਨਾ ਕੀਤੀ ਹੈ।[16]

ਬਾਬੇ ਫਰੀਦ ਨੇ ਆਵਸਕ ਸੰਤੁਲਨ ਦੀ ਪ੍ਰਾਪਤੀ ਲਈ ਮਨੁੱਖ ਨੂੰ ਸਮੁੱਚੀ ਬਾਹਰਮੁਖਤਾ ਤੋਂ ਬਾਹਰ ਨਿਕਲਣ ਲਈ ਆਖਿਆ। ਉਸਨੇ ਪ੍ਰੇਰਨਾ ਦਿੱਤੀ ਕਿ ਕਾਮ ਜਾਂ ਅਰਥ ਨੂੰ ਮਨੁੱਖੀ

ਆਦਰਸ਼ ਨਾ ਬਣਾਉ। ਸੰਸਾਰ ਵਿਚ ਆਰਥਕ ਖੁਸ਼ਹਾਲੀ ਲਈ ਘਾਲੀਆਂ ਘਾਲਨਾਵਾਂ ਅਗਿਆਨ ਤੇ ਅਧਾਰਿਤ ਹਨ।[17] ਉਸਦੇ ਵਿਚਾਰ ਅਨੁਸਾਰ ਦੁਨੀਆਂ ਦੇ ਸੁੱਖ ਜ਼ਹਿਰ ਦੀਆਂ ਗੰਦਲਾਂ ਸਮਾਨ ਹਨ ਜਿਨ੍ਹਾਂ ਤੇ ਖੰਡ ਚੜ੍ਹੀ ਹੋਈ ਹੈ। ਉਸ ਨੇ ਮਾਲ ਜਾਇਦਾਦ ਆਦਿ ਨਾਲ ਸੰਬੰਧਿਤ ਸੰਸਾਰਕ ਸਰਗਰਮੀਆਂ ਨੂੰ 'ਕੂੜਾ ਸਉਦਾ' ਆਖਿਆ। ਇਸ ਸੰਦਰਭ ਵਿਚ ਉਸ ਦੇ ਕਥਨ ਇਸ ਪ੍ਰਕਾਰ ਹਨ :

*1. ਫ਼ਰੀਦਾ ਏ ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ।*
*ਇਕਿ ਰਾਹੇਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ।[18]*
*2. ਫ਼ਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ।*
*ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ।[19]*

**(ਖ) ਸੰਸਾਰ-ਮੁੱਖਤਾ ਦਾ ਵਿਰੋਧ** : ਉਸ ਨੇ ਸੰਸਾਰ-ਮੁੱਖਤਾ ਦਾ ਵਿਰੋਧ ਕੀਤਾ ਕਿਉਂਕਿ ਦ੍ਰਿਸ਼ਟਮਾਨ ਅਸੱਤ ਹੈ। ਪ੍ਰਸਿਧ ਸੂਫ਼ੀ ਦਾਰਸ਼ਨਿਕ ਗ਼ਜ਼ਾਲੀ ਅਨੁਸਾਰ ਰੱਬ ਨੇ ਸੰਸਾਰ ਨਾਲੋਂ ਆਪਣੇ ਆਪ ਦਾ ਵਿਰੋਧੀ ਹੋਰ ਕੋਈ ਉਤਪੰਨ ਨਹੀਂ ਕੀਤਾ। ਸੰਸਾਰ ਨੂੰ ਸਿਰਜ ਕੇ ਰੱਬ ਨੇ ਉਸ ਵਲ ਤਕਿਆ ਤੱਕ ਨਹੀਂ।[20] ਇਸ ਸੰਦਰਭ ਵਿਚ ਬਾਬੇ ਫ਼ਰੀਦ ਨੇ ਆਖਿਆ ਕਿ ਦੁਨੀਆਂ 'ਗੁਝੀ ਭਾਹਿ' ਹੈ ਤੇ ਸੰਸਾਰਕ ਰੁਝੇਵਿਆਂ ਵਿਚ ਗੁਲਤਾਨ ਰੁਚੀ ਜੀਵਨ ਦੀ ਵਿਅਰਥਤਾ ਦਾ ਕਾਰਨ ਹੈ। ਗ਼ਜ਼ਾਲੀ ਨੇ ਆਪਣੇ ਇਕ ਹੋਰ ਵਿਚਾਰ ਵਿਚ ਦੁਨੀਆਂ ਦੇ ਪਿਆਰ ਤੇ ਰੱਬ ਦੇ ਪਿਆਰ ਨੂੰ ਆਪਸ ਵਿਚ ਨਾ ਮਿਲਨਸਾਰ ਤੇ ਨਵੇਕਲੇ ਆਖਿਆ।[21] ਬਾਬਾ ਫ਼ਰੀਦ ਨੇ ਵੀ ਇਸੇ ਵਿਚਾਰ-ਸੁਰ ਨੂੰ ਉੱਚਾ ਕੀਤਾ। ਜਿਵੇਂ :

*ਫ਼ਰੀਦਾ ਜਾ ਲਬੁ ਤ ਨੇਹੁ ਕਿਆ ਲਬੁ ਤ ਕੂੜਾ ਨੇਹੁ।*
*ਕਿਚਰ ਝਤਿ ਲੰਘਾਈਐ ਛਪਰਿ ਤੁਟੈ ਮੇਹੁ।[22]*

**(ਗ) ਅਨੇਕਤਾ ਪਿਛੇ ਲੁਕੀ ਏਕਤਾ ਦਾ ਅਨੁਭਵ** : ਬਾਬਾ ਫ਼ਰੀਦ ਪ੍ਰਭੂ ਦਾ ਪ੍ਰਤਖ ਅਨੁਭਵ ਕਰਨ ਲਈ ਅਨੇਕਤਾ ਪਿਛੇ ਲੁਕੀ ਏਕਤਾ ਦਾ ਅਹਿਸਾਸ ਕਰਨ ਲਈ ਪ੍ਰੇਰਦਾ ਹੈ। ਪ੍ਰਸਿੱਧ ਸੂਫ਼ੀ ਦਾਰਸ਼ਨਿਕ ਅਬਦੁਲ ਜੀਲੀ ਦਾ ਕਥਨ ਹੈ ਕਿ ਹਸਤੀ ਸਿਰਫ ਇਕ ਹੈ, ਸਾਰੇ ਦਿਸਦੇ ਫਰਕ ਹਕੀਕਤ ਦੇ ਦਸਤੂਰ, ਪੱਖ ਤੇ ਪ੍ਰਗਟਾਵੇ ਹਨ। ਦ੍ਰਿਸ਼ਟਮਾਨ ਹਕੀਕਤ ਦਾ ਬਾਹਰਮੁਖੀ ਪੱਖ ਹੈ। ਬਾਬੇ ਫ਼ਰੀਦ ਅਨੁਸਾਰ ਵੀ ਸਮੁੱਚਾ ਦ੍ਰਿਸ਼ਟਮਾਨ ਪ੍ਰਭੂ ਦੀ ਏਕਤਾ ਦਾ ਹੀ ਪਸਾਰਾ ਹੈ। ਪ੍ਰਭੂ ਦੀ ਕ੍ਰਿਪਾ ਤੇ ਸਾਧ ਸੰਗਤ ਦੇ ਮਿਲਾਪ ਦੁਆਰਾ ਪ੍ਰਭੂ ਦੀ ਸਰਬ ਵਿਆਪਕਤਾ ਦਾ ਅਨੁਭਵ ਹੁੰਦਾ ਹੈ। ਜਿਵੇਂ :

*ਕਰ ਕਿਰਪਾ ਪ੍ਰਭਿ ਸਾਧ ਸੰਗ ਮੇਲੀ*
*ਜਾ ਫਿਰ ਦੇਖਾ ਤਾ ਮੇਰਾ ਅਲਹੁ ਬੇਲੀ।[23]*

**(ਘ) ਪਰਮਾਤਮਾ ਦਾ ਸੰਕਲਪ** : ਬਾਬੇ ਫ਼ਰੀਦ ਅਨੁਸਾਰ ਪਰਮਾਤਮਾ ਦਾ ਅਨੁਭਵ ਵਿਸਮਾਦ ਉਪਜਾਉਣ ਵਾਲਾ ਅਨੁਭਵ ਹੈ। ਸਾਰੇ ਜਗਤ ਦੇ ਪਦਾਰਥ ਮਿਠਾਸ ਵਿਚ ਉਸ ਤੋਂ ਪਿਛੇ ਹਨ।[24] ਉਹ ਅੰਤਰਜਾਮੀ ਹੈ ਤੇ ਜੀਵਾਂ ਦੀ ਆਤਮਿਕ ਅਵਸਥਾ ਤੋਂ ਵਾਕਫ ਹੈ।[25] ਉਹ ਬਖਸ਼ਿੰਦ ਹੈ ਤੇ ਮਨੁੱਖ ਲਈ ਸੱਚੀ ਪਨਾਹਗਾਹ ਹੈ। ਉਸ ਤੋਂ ਮੰਗਣ ਯੋਗ ਵਸਤੂ ਉਸ ਦੀ ਬੰਦਗੀ ਹੈ।[26] ਪਰਮਾਤਮਾ ਦੀ ਪ੍ਰਾਪਤੀ ਤੋਂ ਬਿਨਾ ਸੁੱਖ ਦੀ ਪ੍ਰਾਪਤੀ ਅਸੰਭਵ ਹੈ।[27] ਪ੍ਰਭੂ ਨੂੰ ਜੋਬਨ ਰੁਤੇ ਹੀ ਰਿਝਾਉਂਣਾ ਚਾਹੀਦਾ ਹੈ। ਜਵਾਨੀ ਚਲੇ ਜਾਣ ਤੋਂ ਬਾਅਦ ਤਾਂ ਪਛਤਾਵਾ

ਹੀ ਪੱਲੇ ਪੈਂਦਾ ਹੈ।[28] ਬਾਬਾ ਫ਼ਰੀਦ ਅਨੁਸਾਰ ਪ੍ਰਭੂ ਸਰਬ ਪ੍ਰਤਿਪਾਲਕ ਹੈ, ਉਹ ਅਸੀਮਿਤ ਹੈ, ਉਹ ਵਿਅਕਤੀ ਦੀ ਤੁੱਛ ਬੁੱਧੀ ਵਿਚ ਨਹੀਂ ਆ ਸਕਦਾ। ਸੰਸਾਰ ਦੀ ਕੋਈ ਵੀ ਹਸਤੀ ਉਸਦਾ ਟਾਕਰਾ ਨਹੀਂ ਕਰ ਸਕਦੀ। ਜਿਸਨੇ ਉਸ ਅਸੀਮ ਹਸਤੀ ਵਾਲੇ ਸੱਚ ਅਥਵਾ ਅਟੱਲ ਹੋਂਦ ਨੂੰ ਪਛਾਣ ਲਿਆ, ਬਾਬਾ ਫ਼ਰੀਦ ਉਸਦੇ ਪੈਰ ਚੁੰਮਣ ਨੂੰ ਤਿਆਰ ਹੈ।[29] ਜਰਮਨੀ ਦੇ ਪ੍ਰਸਿੱਧ ਧਰਮ-ਸ਼ਾਸਤਰੀ Fever Back (1775-1833) ਅਨੁਸਾਰ ਮਨੁੱਖ ਦੀ ਮੂਲ ਪ੍ਰਵਿਰਤੀ ਉਸਦੀ ਸੀਮਿਤ ਹੋਣ ਦੀ ਚੇਤਨਾ ਹੈ। ਦੂਜੇ ਸ਼ਬਦਾਂ ਵਿਚ ਇਸਦਾ ਨਿਹਿਤ ਅਰਥ ਇਹ ਹੈ ਕਿ ਉਹ ਆਪਣੀ ਸੀਮਿਤਤਾ ਨੂੰ ਉਲੰਘ ਕੇ ਅਨੰਤ ਹੋਣਾ ਚਾਹੁੰਦਾ ਹੈ। ਪਰਮਾਤਮਾ ਮਨੁੱਖ ਲਈ ਉਸ ਦੀ ਅਨੰਤਤਾ ਦੀ ਦੈਵੀ ਸੰਭਾਵਨਾ ਦਾ ਪ੍ਰਤੀਕ ਬਣਦਾ ਹੈ। ਬਾਬੇ ਫ਼ਰੀਦ ਦੀ ਪਰਮਾਤਮਾ ਪ੍ਰਤੀ ਅਜੇਹੀ ਧਾਰਨਾ ਮਨੁੱਖ ਲਈ ਨਿਰੰਤਰ ਵਿਕਾਸ ਦਾ ਮਾਰਗ ਖੋਲ੍ਹਦੀ ਹੈ। ਬਾਬੇ ਫ਼ਰੀਦ ਦਾ ਹੇਠ ਲਿਖਿਆ ਕਥਨ ਪਰਮਾਤਮਾ ਦੀ ਅਸੀਮ ਪ੍ਰਕਿਰਤੀ ਦਾ ਅਨੁਭਵ ਕਰਾਉਂਦਾ ਹੈ।

*ਪਰਵਦਗਾਰ ਅਪਾਰ ਅਗੰਮ ਬੇਅੰਤ ਤੂੰ।*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ।*[30]

**(ਙ) ਅਨੰਤ ਹੋਣ ਦੀ ਪ੍ਰੇਰਨਾ** : ਅਸਲ ਵਿਚ ਬਾਬਾ ਫ਼ਰੀਦ ਆਪਣੀ ਸੀਮਿਤ ਮਾਨਸਿਕਤਾ ਨੂੰ ਵਿਸ਼ਾਲ ਬ੍ਰਹਿਮੰਡੀ ਮਾਨਸਿਕਤਾ ਵਿਚ ਤਬਦੀਲ ਕਰਨ ਲਈ ਪ੍ਰੇਰਦਾ ਹੈ। ਸੂਫ਼ੀਆਂ ਦੇ ਖੋਜ-ਗ੍ਰੰਥਾਂ ਵਿਚ ਸਮੁੰਦਰ ਦਾ ਬਾਰ ਬਾਰ ਜ਼ਿਕਰ ਅਨੰਤਤਾ ਦੇ ਪ੍ਰਤੀਕ ਵਜੋਂ ਆਇਆ ਹੈ ਜਿਸ ਦਾ ਮੰਤਵ ਮਨੁੱਖ ਨੂੰ ਆਪਣੀ ਅੰਤਿਮ ਸੀਮਾਂ ਵਲ ਸੰਕੇਤ ਕਰਨਾ ਹੈ। ਇਸ ਅੰਤਿਮ ਸੀਮਾ ਵੱਲ ਹੀ ਸੂਫ਼ੀਆਂ ਦਾ ਮਾਰਗ ਨਿਸ਼ਚਿਤ ਹੈ।[31] ਇਸ ਸੰਦਰਭ ਵਿਚ ਬਾਬਾ ਫ਼ਰੀਦ ਨੇ,ਦਰਿਆ ਦਾ ਪ੍ਰਤੀਕ ਵਰਤਿਆ ਤੇ ਮਨੁੱਖ ਨੂੰ ਆਪਣੀ ਸ਼ਖ਼ਸੀਅਤ ਨੂੰ ਦਰਿਆ ਵਾਂਗ ਵਿਸ਼ਾਲ ਬਨਾਉਣ ਲਈ ਪ੍ਰੇਰਨਾ ਕੀਤੀ। ਜਿਵੇਂ :

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ੍ਹੁ ਕਰਹਿ।*
*ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ।*[32]

**(ਚ) ਮਨੁੱਖ ਦੀ ਦੋਹਰੀ ਪ੍ਰਕਿਰਤੀ** : ਅਨੰਤਤਾ ਵਿਚ ਪ੍ਰਵੇਸ਼ ਕਰਾਉਣ ਲਈ ਬਾਬੇ ਫ਼ਰੀਦ ਨੇ ਵਿਅਕਤੀ ਦਾ ਆਪਣੇ ਵਜੂਦ ਦੀ ਸੰਰਚਨਾ ਵਲ ਧਿਆਨ ਦੁਆਇਆ। ਉਸ ਦੇ ਵਿਚਾਰ ਅਨੁਸਾਰ ਵਿਅਕਤੀ ਦਾ ਵਜੂਦ ਰਬੀ ਰੂਹ ਤੇ ਮਾਦੇ ਦਾ ਸੰਜੁਗਤ ਸਰੂਪ ਹੈ। ਰੂਹ ਅਥਵਾ ਆਤਮਾ ਪ੍ਰਭੂ ਦੀ ਅੰਸ਼ ਹੈ ਜੋ ਉਸ ਨੂੰ ਅਸੀਮ ਪਰਮਾਤਮਾ ਵਲ ਵਿਕਾਸ਼ ਕਰਨ ਲਈ ਪ੍ਰੇਰਕ-ਬਿੰਦੂ ਬਣ ਸਕਦੀ ਹੈ। 'ਵਸੀ ਰਬ ਹਿਆਲੀਐ'[33] ਦਾ ਬਾਬੇ ਫ਼ਰੀਦ ਦਾ ਫ਼ੁਰਮਾਨ ਮਨੁੱਖ ਲਈ ਅਨੰਤ ਵਿਕਾਸ ਦੀ ਸੰਭਾਵਨਾ ਪੈਦਾ ਕਰਦਾ ਹੈ।

**(2) ਮਨੁੱਖੀ ਜੀਵਨ ਇਕ ਯਾਤਰਾ** :

ਬਾਬਾ ਫ਼ਰੀਦ ਜੀਵਨ ਨੂੰ ਇਕ ਯਾਤਰਾ ਦੇ ਰੂਪ ਵਿਚ ਚਿਤਵਦਾ ਹੈ। ਉਹ ਆਖਦਾ ਹੈ ਕਿ ਜੀਵਨ ਦੀ ਇਕ ਲੰਮੀ ਨਦੀ ਵਹਿ ਰਹੀ ਹੈ ਜੋ ਆਪਣੇ ਹੀ ਕਿਨਾਰਿਆਂ ਨੂੰ ਖੋਰਨ ਦੀ ਆਦੀ ਹੈ। ਮਨੁੱਖੀ ਵਿਕਾਰਾਂ ਦੀਆਂ ਘੁੰਮਣ-ਘੇਰੀਆ ਵਿੱਚੋਂ ਕੋਈ ਸੁਚੇਤ ਮਲਾਹ ਹੀ ਮਨੁੱਖ ਦੇ ਜੀਵਨ-ਬੇੜੇ ਨੂੰ ਪਾਰ ਲੰਘਾ ਸਕਦਾ ਹੈ। ਬਾਬੇ ਫ਼ਰੀਦ ਅਨੁਸਾਰ ਜੀਵਨ-ਯਾਤਰਾ ਦਾ ਆਰੰਭ ਕਰਨ ਲਈ ਜੋ ਮਨੁੱਖ ਇਸ ਜੀਵਨ-ਬੇੜੇ ਨੂੰ ਵਕਤ ਸਿਰ ਅਨੁਸਾਸ਼ਨ ਵਿਚ ਨਹੀਂ ਬੰਨ੍ਹਦਾ, ਉਹ ਜੀਵਨ-ਯਾਤਰਾ ਨੂੰ ਸੰਕਟ ਮਈ ਬਣਾ ਲੈਂਦਾ ਹੈ। ਉਸ ਦੇ ਜੀਵਨ ਦੇ ਦਿਨ ਦੁਖਾਂ ਵਾਲੇ ਤੇ

ਰਾਤਾਂ ਸੂਲਾਂ ਵਾਲੀਆਂ ਹੋ ਜਾਂਦੀਆਂ ਹਨ। ਉਹ ਮੁਰਸ਼ਦ ਦੀ ਅਵਾਜ਼ ਨਹੀਂ ਸੁਣਦਾ ਉਹ ਆਪਣੇ ਨੀਂਵੇ ਆਪੇ ਅਥਵਾ ਸ਼ੈਤਾਨ ਦੀ ਅਵਾਜ਼ ਨੂੰ ਸੁਣ ਕੇ ਆਪਣੇ ਆਪੇ ਨੂੰ ਵਿਗਾੜ ਲੈਂਦਾ ਹੈ। ਬਾਬਾ ਫ਼ਰੀਦ ਇਹੋ ਜਿਹੇ ਮਨੁੱਖ ਨੂੰ, ਸੁਖਾਂਤ ਜੀਵਨ ਯਾਤਰਾ ਲਈ, ਪ੍ਰਭੂ-ਪ੍ਰਤੀ ਆਤਮ ਸਮਰਪਨ ਦੇ ਖੰਡਿਉਂ ਤਿੱਖੇ ਮਾਰਗ ਨੂੰ ਅਪਨਾਉਣ ਅਤੇ ਇਸ ਉਤੇ ਤਤਕਾਲ ਹੀ ਜੀਵਨ ਸਫਰ ਆਰੰਭ ਕਰਨ ਲਈ ਵਚਨ-ਬੱਧ ਹੋਣ ਦੀ ਤੀਬਰ ਪ੍ਰੇਰਨਾ ਕਰਦਾ ਹੈ। ਇਸ ਸੰਦਰਭ ਵਿਚ ਬਾਬੇ ਫ਼ਰੀਦ ਦੇ ਫੁਰਮਾਨ ਇਸ ਪ੍ਰਕਾਰ ਹਨ।

*1. ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ।*
*ਬੇੜੇ ਨੋ ਕਪਰੁ ਕਿਆ ਕਰੇ, ਜੇ ਪਾਤਣ ਰਹੈ ਸੁਚੇਤਿ।*[34]

*2. ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ।*
*ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ।*[35]

*3. ਫ਼ਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ।*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ।*[36]

*4. ਵਾਟ ਹਮਾਰੀ ਖਰੀ ਉਡੀਣੀ। ਖੰਨਿਅਹੁ ਤਿਖੀ ਬਹੁਤੁ ਪਿਈਣੀ।*
*ਉਸੁ ਊਪਰਿ ਹੈ ਮਾਰਗੁ ਮੇਰਾ। ਸੇਖ ਫ਼ਰੀਦਾ ਪੰਥੁ ਸਮਾਰਿ ਸਵੇਰਾ।*[37]

ਮਨੁੱਖੀ ਜੀਵਨ ਦੀ ਸਫਲ ਯਾਤਰਾ ਲਈ ਮਨੁੱਖ ਲਈ ਹੇਠ ਲਿਖੇ ਤਿੰਨ ਪੱਖਾਂ ਦਾ ਗਿਆਨ ਬਹੁਤ ਜ਼ਰੂਰੀ ਹੈ।

(ੳ) ਸੰਸਾਰ ਦੀ ਸਹੀ ਪ੍ਰਕਿਰਤੀ
(ਅ) ਮਰਨ ਤੇ ਜੀਣ ਦੀ ਕਲਾ
(ੲ) ਅੰਤਿਮ ਸਰੋਕਾਰਾਂ ਬਾਰੇ ਸੋਝੀ।

ਇਨ੍ਹਾਂ ਤਿੰਨ ਪੱਖਾਂ ਦਾ ਸੰਖੇਪ ਵਰਨਣ ਇਸ ਪ੍ਰਕਾਰ ਹੈ।

**(ੳ) ਸੰਸਾਰ ਦੀ ਸਹੀ ਪ੍ਰਕਿਰਤੀ** : ਬਾਬੇ ਫ਼ਰੀਦ ਅਨੁਸਾਰ ਸੰਸਾਰ ਇਕ ਸਰਾਂ ਦੀ ਤਰ੍ਹਾਂ ਹੈ ਜਿਥੇ ਸਦਾ ਲਈ ਕੋਈ ਨਹੀਂ ਰਹਿ ਸਕਦਾ।[38] ਬੰਦਾ ਕਿਸੇ ਨਾ ਕਿਸੇ ਆਸ ਵਿਚ ਸਾਰਾ ਜੀਵਨ ਗੁਜਾਰਦਾ ਹੈ ਪਰ ਇਸ ਦੇ ਪੱਲੇ ਬਹੁਤਾ ਕਰਕੇ ਨਿਰਾਸ਼ਾ ਹੀ ਪੈਂਦੀ ਹੈ। ਇਸ ਦਾ ਅੰਤ ਆਉਣ ਤੇ ਸਾਰੇ ਸਾਕ ਸੰਬੰਧੀ ਇਸ ਨੂੰ ਮੌਤ ਦੇ ਹਵਾਲੇ ਕਰ ਦਿੰਦੇ ਹਨ।[39] ਦੁਨੀਆਂ ਵਿਚ ਦੁੱਖ ਦੀ ਸਰਬਵਿਆਪਕਤਾ ਪ੍ਰਤੱਖ ਹੈ। ਸੰਸਾਰ ਦਾ ਕੋਈ ਵੀ ਪ੍ਰਾਣੀ ਦੁੱਖ ਤੋਂ ਖਾਲੀ ਨਹੀਂ।[40] ਸਿਰਫ ਆਪਣੇ ਆਪ ਨੂੰ ਹੀ ਦੁਖੀ ਸਮਝਣ ਨਾਲ ਦੁੱਖ ਜ਼ਿਆਦਾ ਦੁੱਖਦਾਈ ਲਗਦਾ ਹੈ। ਇਸ ਦ੍ਰਿਸ਼ਟੀ ਨੂੰ ਤਿਆਗਣ ਦੀ ਲੋੜ ਹੈ। ਦੁਨੀਆਂ ਸਵਾਰਥੀ ਤੱਤਾਂ ਨਾਲ ਭਰੀ ਹੋਈ ਹੈ। ਨਿਰ-ਸੁਆਰਥ ਸਜਣਾਂ ਦੋਸਤਾਂ ਦੀ ਤਲਾਸ਼ ਅਸੰਭਵ ਹੈ। ਟਾਲਾਂ ਕਰਨ ਵਾਲੇ ਸੱਜਣ ਵੀਹ ਮਿਲ ਜਾਣਗੇ ਪਰ ਔਕੁੜ ਸਮੇਂ ਨਾਲ ਨਿਭਣ ਵਾਲਾ ਇਕ ਵੀ ਨਹੀਂ ਮਿਲਦਾ।[41] ਦੁਨੀਆਂ ਦੀ ਪਦਾਰਥਕ ਪ੍ਰਕਿਰਤੀ ਵਿਅਕਤੀ ਦੀਆਂ ਨੈਤਿਕ ਤੇ ਅਧਿਆਤਮਕ ਕੀਮਤਾਂ ਨੂੰ ਜਲਾ ਕੇ ਰੱਖ ਦਿੰਦੀ ਹੈ ਇਸੇ ਕਰਕੇ ਬਾਬੇ ਫ਼ਰੀਦ ਨੇ ਦੁਨੀਆਂ ਲਈ ਅੱਗ ਸ਼ਬਦ ਦੀ ਵਰਤੋਂ ਕੀਤੀ ਹੈ ਜਿਸ ਦੇ ਪ੍ਰਭਾਵ ਤੋਂ ਉਹ ਪ੍ਰਭੂ ਦੀ ਕ੍ਰਿਪਾ ਨਾਲ ਬੱਚ ਗਿਆ ਹੈ। ਬਾਬੇ ਫ਼ਰੀਦ ਅਨੁਸਾਰ ਦੁਨੀਆਂ ਤੇ ਦਰਵੇਸ਼ੀ ਦੀਆਂ ਦਿਸ਼ਾਵਾਂ ਵੱਖੋ ਵੱਖ ਹਨ। ਦੁਨੀਆਂ ਤੋਂ ਪ੍ਰਭਾਵਿਤ ਦਰਵੇਸ਼ੀ ਔਗੁਣਾਂ ਦੀ ਪੰਡ ਬਣ ਕੇ ਰਹਿ ਜਾਂਦੀ ਹੈ। ਜਿਵੇਂ :

*1. ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ।*
*ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ।*[43]
*2. ਫ਼ਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ।*
*ਬੰਨਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ।*[43]

**(ਅ) ਮਰਨ ਤੇ ਜੀਣ ਦੀ ਕਲਾ** : ਮਨੁੱਖੀ ਜੀਵਨ ਦੀ ਸਫਲ ਯਾਤਰਾ ਲਈ ਜੀਣ ਤੇ ਮਰਨ ਦੀ ਕਲਾ ਦਾ ਪਤਾ ਹੋਣਾ ਜ਼ਰੂਰੀ ਹੈ । ਰੂਹਾਨੀਅਤ ਵਿਚ ਪ੍ਰਵੇਸ਼ ਕਰਨ ਲਈ ਪੈਗੰਬਰ ਮੁਹੰਮਦ ਨੇ ਮਰਨ ਤੋਂ ਪਹਿਲਾਂ ਮਰਨ ਦੇ ਨਿਯਮ ਨੂੰ ਅਪਨਾਉਣ ਤੇ ਜ਼ੋਰ ਦਿੱਤਾ ਤੇ ਆਖਿਆ ਜੋ ਨਫ਼ਸਾਨੀ ਜ਼ਮੀਰ ਦੇ ਵਿਵਹਾਰ ਪ੍ਰਤੀ ਮਰਦੇ ਹਨ, ਉਹ ਆਤਮਿਕ ਸੰਸਾਰ ਵਿਚ ਨਵ-ਜੀਵਨ ਪ੍ਰਾਪਤ ਕਰਦੇ ਹਨ ।[44] ਬਾਬਾ ਫ਼ਰੀਦ ਨੇ ਮਨੁੱਖ ਨੂੰ ਮਰਨ ਤੇ ਜੀਵਨ ਦੀ ਕਲਾ ਦੀ ਸਿਖਿਆ ਲਈ ਵਾਸ਼ਨਾਵਾਂ ਦੇ ਜੰਜਾਲ ਨੂੰ ਤੋੜਨ ਲਈ ਮਨੁੱਖ ਨੂੰ 'ਕਬਰ ਦੀ ਅਵਾਜ਼' ਸੁਣਨ ਲਈ ਆਖਿਆ ਤੇ ਉਸ ਨੂੰ 'ਅਗਲੇਰੇ ਜੀਵਨ' ਦੀ ਸ਼ੋਅ ਦਿੱਤੀ। ਇਸ ਤਰ੍ਹਾਂ ਪ੍ਰਲੋਕ-ਚੇਤਨਾ ਵਿਕਸਿਤ ਕਰਕੇ ਇਨਸਾਨ ਇਸ ਜੀਵਨ ਨੂੰ ਅਗਲੇਰੇ ਜੀਵਨ ਦੇ ਪ੍ਰਵੇਸ਼ ਲਈ ਤਿਆਰੀ ਦਾ ਸਮਾਂ ਮਿੱਥ ਸਕਦਾ ਹੈ ਤੇ ਕਈ ਕਿਸਮ ਦੇ ਦੂਸ਼ਿਤ ਕਰਮਾਂ ਤੋਂ ਆਪਣੇ ਆਪ ਨੂੰ ਵੱਖ ਕਰ ਸਕਦਾ ਹੈ । ਜਿਵੇਂ :

*ਫ਼ਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ।*
*ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ।*[45]

**(ੲ) ਅੰਤਿਮ ਸਰੋਕਾਰਾਂ ਦੀ ਸੋਝੀ** : ਅੰਤਿਮ ਸਰੋਕਾਰਾਂ ਦੀ ਸੋਝੀ ਤੋਂ ਬਿਨਾਂ ਮਨੁੱਖ ਨੂੰ ਜੀਵਨ ਦਾ ਸੰਪੂਰਨ ਮਾਰਗ ਲਭਣਾ ਕਠਨ ਹੈ। ਇਸ ਮਾਰਗ ਦੀ ਜਾਣਕਾਰੀ ਲਈ ਬਾਬੇ ਫ਼ਰੀਦ ਨੇ ਮਨੁੱਖ ਨੂੰ ਇਹ ਪ੍ਰੇਰਣਾ ਕੀਤੀ ਕਿ ਉਹ ਇਹ ਨਿਰਨਾ ਕਰੇ ਕਿ ਸੰਸਾਰ ਦੀਆਂ ਅਨੇਕ ਵਸਤੂਆਂ ਵਿਚੋਂ ਕਿਸਨੇ ਉਸਦੇ ਨਾਲ ਨਿਭਣਾ ਹੈ। ਬਾਬੇ ਫ਼ਰੀਦ ਅਨੁਸਾਰ ਸਾਰੇ ਸੰਸਾਰ ਦੀਆਂ ਵਸਤਾਂ ਨਾਸ਼ਮਾਨਤਾ ਦੀ ਪ੍ਰਕਿਰਤੀ ਵਾਲੀਆਂ ਹਨ। ਦੁਨੀਆਵੀ ਸ਼ਕਤੀਸ਼ਾਲੀ ਰਾਜੇ ਸ਼ਮਸ਼ਾਨ ਵਿਚ ਯਤੀਮਾਂ ਦੀ ਤਰ੍ਹਾਂ ਦੱਬੇ ਜਾਂਦੇ ਹਨ। ਆਲੀਸ਼ਾਨ ਇਮਾਰਤਾਂ ਉਸਾਰਨ ਦੀ ਸਰਗਰਮੀ ਵੀ ਅਸਥਿਰ ਸਰਗਰਮੀ ਹੈ।[46] ਜਾਇਦਾਦ, ਧੰਨ-ਦੌਲਤ ਆਦਿ ਵੀ ਅੰਤ ਸਮੇਂ ਬੰਦੇ ਦੇ ਸਹਾਇਕ ਨਹੀਂ ਬਣਦੇ। ਗਲਾਂ ਵਾਲੇ ਮਿਤਰ ਘਨੇਰੇ ਹਨ ਪਰ ਸੰਕਟ ਸਮੇਂ ਨਾਲ ਕੋਈ ਵੀ ਨਹੀਂ ਨਿਭਦਾ। ਕੁੱਲ ਸੰਸਾਰ ਦੀ ਮਾਇਕ ਲੀਲ੍ਹਾ ਉਸ ਕਸੁੰਭੇ ਫੁੱਲ ਦੀ ਤਰ੍ਹਾਂ ਹੈ ਜਿਸਦਾ ਭੜਕੀਲਾ ਤੇ ਸ਼ੋਖ ਲਾਲ ਰੰਗ ਧੁੱਪ ਤੇ ਪਾਣੀ ਨਾਲ ਫਿੱਕਾ ਪੈ ਜਾਂਦਾ ਹੈ। ਬਾਬਾ ਫ਼ਰੀਦ ਮਨੁੱਖ ਨੂੰ ਮਾਇਕ ਲੀਲ੍ਹਾ ਵਿਚ ਪ੍ਰਵੇਸ਼ ਕਰਨ ਤੋਂ ਰੋਕਦਾ ਹੈ ਤਾਂ ਕਿ ਇਸ ਦੇ ਖਤਰਨਾਕ ਅਸਰਾਂ ਤੋਂ ਬੱਚ ਸਕੇ। ਜਿਵੇਂ :

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ।*[47]

ਅਸਲ ਵਿਚ ਬਾਬੇ ਫ਼ਰੀਦ ਦੀ ਕੁੱਲ ਤਲਾਸ਼ ਅਸਥਿਰਤਾ ਵਿਚੋਂ ਸਥਿਰਤਾ ਦੀ ਤਲਾਸ਼ ਕਰਨਾ ਹੈ। ਸੰਸਾਰਕ ਪਰਿਵਰਤਨਸ਼ੀਲਤਾ ਵਿਚੋਂ ਸਦੀਵਤਾ ਦੀ ਭਾਲ ਕਰਨਾ ਹੈ।

**(3) ਮਾਨਵੀ ਹੋਂਦ ਦਾ ਸੰਕਟ ਤੇ ਸਮਾਧਾਨ** : ਮਨੁੱਖ ਦੀ ਪ੍ਰਭੂ-ਪ੍ਰਾਪਤੀ ਦੀ ਸਮੱਸਿਆ ਵਿਅਕਤੀ ਦੀ ਹਉ-ਚੇਤਨਾ ਦੇ ਦੈਵੀਕਰਨ ਨਾਲ ਸੰਬੰਧਿਤ ਹੈ। ਇਸ ਸਮੁੱਚੀ ਰਹੱਸਵਾਦੀ ਪ੍ਰਕਿਰਿਆ ਦਾ ਸੰਬੰਧ ਵਿਅਕਤੀ ਦੇ ਮਨੋਵਿਗਿਆਨ ਨਾਲ ਜਾ ਜੁੜਦਾ ਹੈ। ਮਾਨਵੀ ਹੋਂਦ ਦਾ

ਪਹਿਲਾ ਮਨੋਵਿਗਿਆਨਕ ਸੰਕਟ ਜੀਵਨ ਦੀ ਨਾਸ਼ਮਾਨਤਾ ਦਾ ਅਨੁਭਵ ਹੈ। ਬਾਬੇ ਫ਼ਰੀਦ ਅਨੁਸਾਰ ਜੋ ਜੋ ਦਿਨ ਗੁਜਰਦਾ ਹੈ ਉਹ ਉਮਰ ਨੂੰ ਹੱਥ ਪਾਉਂਦਾ ਹੈ।[48] ਮੌਤ ਕੋਲੋਂ ਬਚਣਾ ਅਸੰਭਵ ਹੈ। ਚਾਹੇ ਕਿੰਨਾ ਵੀ ਕੋਈ ਜੀਅ ਲਵੇ ਸਰੀਰ ਅੰਤ ਤੇ ਮਿੱਟੀ ਵਿਚ ਮਿੱਟੀ ਹੋ ਜਾਣਾ ਹੈ।[49] ਇਸ ਸੰਦਰਭ ਵਿਚ ਧਰਮ ਦੀ ਉਪਯੋਗਤਾ ਪ੍ਰਤੱਖ ਹੈ ਕਿਉਂਕਿ ਇਹ ਉਸ ਸੰਘਰਸ਼ ਦਾ ਸਹਿਜ-ਪਰਿਣਾਮ ਹੈ ਜਿਸ ਰਾਹੀਂ ਮਨੁੱਖ ਜੀਵਨ ਦੀ ਛਿੰਨਭੰਗਤਾ, ਇਸ ਦੀ ਸੁਰੱਖਿਅਤਾ ਤੇ ਸਥਿਰਤਾ ਦੀ ਸਮੱਸਿਆ ਨਾਲ ਜੂਝਦਾ ਹੈ।

ਬਾਬੇ ਫ਼ਰੀਦ ਅਨੁਸਾਰ ਮਨੁੱਖ ਆਪਣੀ ਮੰਜ਼ਲ ਨੂੰ ਭੁੱਲ ਕੇ, ਗਫਲਤ ਵਿਚ ਜੀਵਨ ਗੁਜਾਰਦਾ ਹੈ। ਜਵਾਨੀ ਵੇਲੇ ਉਹ ਜੀਵਨ ਦਾ ਬੇੜਾ ਨਹੀਂ ਬੰਨ੍ਹਦਾ ਭਾਵ ਜੀਵਨ ਵਿਚ ਅਨੁਸਾਸ਼ਨ ਨਹੀਂ ਪੈਦਾ ਕਰਦਾ। ਵਾਸਨਾਵਾਂ ਦੀਆ ਮੂੰਹ-ਜ਼ੋਰ ਛੱਲਾਂ ਉਤਪੰਨ ਹੋਣ ਤੇ ਉਸ ਨੂੰ ਆਪਣੀ ਬੇਬਸੀ ਦਾ ਸਾਹਮਣਾ ਕਰਨਾ ਪੈਂਦਾ ਹੈ।[50] ਬੁਢੇਪੇ ਵੇਲੇ ਜਵਾਨੀ ਦੀ ਰੁੱਤ ਫਿਰਦੀ ਹੈ, ਸਰੀਰ ਦਾ ਵਣ ਕੰਬਦਾ ਹੈ, ਇਸ ਦੇ ਪੱਤੇ ਭਾਵ ਅੰਗ ਨਾਸ਼ ਹੋ ਜਾਂਦੇ ਹਨ।[51] ਸਰੀਰ ਧਾਂਹਾਂ ਮਾਰ ਕੇ ਰੋਂਦਾ ਹੈ ਕਿ ਉਸਦੇ ਜਾਨੀ ਭਾਵ, ਬਚਪਨ ਤੋਂ ਨਾਲ ਆ ਰਹੇ ਅੰਗ ਉਸ ਦਾ ਸਾਥ ਛੱਡ ਗਏ ਹਨ।[52] ਇਸ ਤਰ੍ਹਾਂ ਬਾਬੇ ਫ਼ਰੀਦ ਨੇ, ਡਾਕਟਰ ਅਤਰ ਸਿੰਘ ਅਨੁਸਾਰ ਮਨੁੱਖ ਦੇ ਅਸਤਿੱਤਵੀ ਸੰਤਾਪ ਦੀ ਵਿਲਕਣੀ ਪ੍ਰਸਤੁਤ ਕੀਤੀ ਹੈ। ਸਮੁੱਚੇ ਰੂਪ ਵਿਚ ਇਹ ਦੁੱਖ ਮਨੁੱਖ ਦੀ ਸ੍ਵੈ-ਚੇਤਨਾ ਦਾ ਨਤੀਜਾ ਹੈ। ਉਸਦੇ ਜਗਤ ਨਾਲੋਂ ਟੁੱਟ ਕੇ, ਇਕੱਲੇ ਹੋਣ ਦੇ ਅਹਿਸਾਸ ਦਾ ਫੱਲ ਹੈ। ਕਾਲ ਦਾ ਕਈ ਰੂਪਾਂ ਵਿਚ ਉਸ ਦੀ ਜਿੰਦ ਨੂੰ ਖੋਰਨਾ ਹੈ।[53] ਇਸ ਦੁਖਾਂਤਿਕ ਸੰਵੇਦਨਾ ਕਾਰਨ ਬਾਬਾ ਫ਼ਰੀਦ ਮਨੁੱਖੀ ਜੀਵਨ ਨੂੰ ਸਰਾਪ ਸਮਝਦਾ ਹੈ ਤੇ ਸੰਸਾਰ ਵਿਚ ਜਨਮ ਲੈਣ ਨੂੰ ਹੀ ਆਪਣਾ ਦੁਰਭਾਗ ਮੰਨਣ ਲੱਗ ਪੈਂਦਾ ਹੈ। ਜਿਵੇਂ :

*ਫ਼ਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ।*
*ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ।*[54]

ਇਸ ਤਰ੍ਹਾਂ ਪ੍ਰਤਖ ਹੈ ਕਿ ਮਨੁੱਖੀ ਸਰੀਰ ਨੂੰ ਅਨਿਸਚੈ ਦੇ ਸੰਦਰਭ ਨੇ ਘੇਰਿਆ ਹੋਇਆ ਹੈ। ਆਪਣੀ ਹਸਤੀ ਦੇ ਸੰਕਟ ਨੂੰ ਨਿਵਾਰਨ ਲਈ ਬਾਬਾ ਫ਼ਰੀਦ ਨਿਸ਼ਚੈ-ਆਤਮਿਕ ਸੰਦਰਭ ਦੀ ਰਚਨਾ ਕਰਦਾ ਹੈ। ਆਪਣੀ ਸ਼ਕਤੀਹੀਣਤਾ ਦੇ ਐਨ ਉਲਟ ਸਰਬਸ਼ਕਤੀਮਾਨ ਹੋਂਦ ਦੀ ਰਚਨਾ ਦਾ ਅਨੁਭਵ ਕਰਦਾ ਹੈ। ਇਸ ਸੰਦਰਭ ਵਿਚ ਉਹ ਆਖਦਾ ਹੈ ਕਿ ਪ੍ਰਭੂ ਨੂੰ ਦਿਲੋਂ ਮੁਹੱਬਤ ਕਰਨ ਵਾਲੇ ਉਸਦੀ ਤਰ੍ਹਾਂ ਹੀ ਸਦੀਵੀ ਤੇ ਅਟੱਲ ਹਨ। ਜਿਸ ਮਨੁੱਖ ਤੇ ਰੱਬ ਮਿਹਰ ਕਰਦਾ ਹੈ, ਉਸਨੂੰ ਉਹ ਆਪਣਾ ਦਾਮਨ ਪਕੜਾ ਦਿੰਦਾ ਹੈ ਤੇ ਉਸ ਨੂੰ ਆਪਣੇ ਦਰ ਦਾ ਪ੍ਰਵਾਨ ਦਰਵੇਸ਼ ਬਣਾ ਦਿੰਦਾ ਹੈ। ਉਹਨਾਂ ਦੀ ਜਨਮਦਾਤੀ ਮਾਂ ਵੀ ਧੰਨ ਹੈ ਤੇ ਉਹਨਾਂ ਦਾ ਸੰਸਾਰ ਤੇ ਆਉਣਾ ਸਫਲ ਹੈ।[55]

ਜਗਤ ਦੇ ਪਦਾਰਥਾਂ ਦੀ ਨਾਸ਼ਮਾਨਤਾ ਦੇ ਸਨਮੁੱਖ ਜੀਵਨ ਦੀ ਅਰਥ-ਵਿਹੂਣਤਾ ਪ੍ਰਤੱਖ ਨਜ਼ਰ ਆਉਂਦੀ ਹੈ। ਇਸ ਸੰਦਰਭ ਵਿਚ ਬਾਬੇ ਫ਼ਰੀਦ ਨੇ ਉਨ੍ਹਾਂ ਰਾਜਿਆਂ ਦੀ ਉਦਾਹਰਨ ਦਿੱਤੀ ਹੈ ਜਿਨ੍ਹਾਂ ਦੇ ਸਿਰ ਤੇ ਛਤਰ ਝੁਲਦੇ ਸਨ, ਜਿਨ੍ਹਾਂ ਦੇ ਦਰਬਾਰ ਵਿਚ ਉਨ੍ਹਾਂ ਦੇ ਭੱਟ ਉਨ੍ਹਾਂ ਦੀ ਪ੍ਰਸੰਸਾ ਦੇ ਸੋਹਿਲੇ ਗਾਉਂਦੇ ਸਨ ਪਰ ਅਜੇਹੇ ਸ਼ਕਤੀਸ਼ਾਲੀ ਰਾਜੇ ਵੀ ਅੰਤ ਤੇ ਕਬਰਾਂ ਵਿਚ ਸਦਾ ਲਈ ਸੌਂ ਜਾਂਦੇ ਹਨ।[56] ਇਸ ਤਰ੍ਹਾਂ ਦੀ ਦਸ਼ਾ ਦੇ ਸਨਮੁੱਖ ਬਾਬਾ ਫ਼ਰੀਦ ਮਨੁੱਖ ਦੀ ਦ੍ਰਿੜਤਾ ਨੂੰ ਸਿਰਜਦਾ ਹੈ। ਉਸ ਦੇ ਮਾਨਵੀ ਤਣਾਉ ਨੂੰ ਹਲ ਕਰਕੇ ਉਸਦੇ ਅਸਤਿੱਤਵੀ ਸੰਕਟ ਨੂੰ ਨਿਵਾਰਦਾ ਹੈ। ਉਹ ਵਿਅਕਤੀ ਨੂੰ ਅਟੱਲ ਭਰੋਸੇ ਨਾਲ ਪ੍ਰਭੂ-ਸੇਵਾ ਕਰਨ ਲਈ ਪ੍ਰੇਰਦਾ

ਹੈ। ਪ੍ਰਭੂ-ਮਾਰਗ ਤੇ ਵਿਕਾਸ ਕਰਨ ਲਈ ਦਰਵੇਸ਼ ਨੂੰ ਰੁਖਾਂ ਵਰਗਾ ਜੇਰਾ ਉਤਪੰਨ ਕਰਨ ਲਈ ਆਖਦਾ ਹੈ।[57] ਉਸ ਨੂੰ ਪਰਮਾਤਮਾ ਵਲੋਂ ਵਾਹਦਾ ਦਿੰਦਾ ਹੈ ਕਿ ਜੇ ਉਹ ਆਪਣਾ ਆਪ ਸਵਾਰ ਲਏਗਾ ਤਾਂ ਉਸਨੂੰ ਮਿਲ ਪਵੇਗਾ।[58] ਬਾਬਾ ਫ਼ਰੀਦ ਮਨੁੱਖ ਨੂੰ ਵਿਸਵਾਸ਼ ਦੁਆਉਂਦਾ ਹੈ ਕਿ ਨਿਮਰਤਾ, ਖਿਮਾਂ, ਮਿਠਾਸ ਦੇ ਦੈਵੀ ਗੁਣਾਂ ਨਾਲ ਪਰਮਾਤਮਾ ਤੇਰੇ ਵੱਸ ਵਿਚ ਆ ਜਾਏਗਾ। ਜਿਵੇਂ :

*ਨਿਵਣੁ ਸੁ ਅਖਰੁ, ਖਵਣੁ ਗੁਣੁ ਜਿਹਬਾ ਮਣੀਆ ਮੰਤੁ।*
*ਏ ਤ੍ਰੈ ਭੈਣੇ ਵੇਸ ਕਰਿ, ਤਾ ਵਸਿ ਆਵੀ ਕੰਤੁ।*[59]

ਬਾਬੇ ਫ਼ਰੀਦ ਦੀ ਬਾਣੀ ਮਨੁੱਖੀ ਵਿਅਕਤੀਤੱਵ ਦੇ ਏਕੀਕਰਣ ਦੀ ਸਮੱਸਿਆ ਨੂੰ ਹੱਲ ਕਰਨ ਵਲ ਰੁਚਿਤ ਹੈ। ਇਸ ਸੰਬੰਧ ਵਿਚ ਮੁੱਖ ਸਮੱਸਿਆ ਸਰੀਰ ਨੂੰ ਸਮੁੱਚੇ ਰੂਪ ਵਿਚ ਸੰਗਠਿਤ ਕਰਨਾ ਹੈ ਜਿਸ ਨੂੰ ਮਨੁੱਖ ਦੇ ਸ਼ੈਤਾਨ-ਪੱਖ ਅਥਵਾ ਨੀਵੇਂ ਆਪੇ ਨੇ ਖਿੰਡਾ ਦਿੱਤਾ ਹੈ। ਤ੍ਰਿਸ਼ਨਾਵਾਂ ਸਰੀਰ ਵਿਚੋਂ ਪੌਣ ਦੀ ਤਰ੍ਹਾਂ ਉਠਦੀਆਂ ਹਨ ਤੇ ਉਸ ਨੂੰ ਦੁਖੀ ਕਰਦੀਆਂ ਹਨ।[60] ਪੰਜਾਹ ਕਿਸਮ ਦੇ ਵਿਕਾਰਾਂ ਨੇ ਉਸ ਨੂੰ ਘੇਰਿਆ ਹੋਇਆ ਹੈ।[61] ਵਿਕਾਰ ਬੁਢੇਪੇ ਦੇ ਵਿਚ ਵੀ ਉਸ ਦਾ ਪਿੱਛਾ ਨਹੀਂ ਛਡਦੇ।[62] ਉਸ ਦੀ ਮਨੁੱਖੀ ਹੋਂਦ ਟੁਕੜੇ ਟੁਕੜੇ ਹੋ ਗਈ ਹੈ। ਬਾਬੇ ਫ਼ਰੀਦ ਨੇ ਮਨੁੱਖੀ ਵਿਅਕਤੀਤੱਵ ਦੀ ਤ੍ਰਾਸਮਈ ਜੀਵਨ-ਸਥਿਤੀ ਦਾ ਵਰਨਣ ਇਸ ਪ੍ਰਕਾਰ ਕੀਤਾ ਹੈ :

*ਫ਼ਰੀਦਾ ਚਿੰਤ ਖਟੋਲਾ, ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ।*
*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ।*[63]

ਬਾਬਾ ਫ਼ਰੀਦ ਖੰਡਿਤ ਵਿਅਕਤੀਤੱਵ ਦਾ ਸੰਘਟਨ ਉਤਪੰਨ ਕਰਨ ਲਈ ਪ੍ਰੇਮ ਅਥਵਾ ਬ੍ਰਿਹਾ ਦੀ ਭਾਵਨਾ ਨੂੰ ਸਾਧਨ ਬਣਾਉਂਦਾ ਹੈ।[64] ਸਰੀਰ ਦੇ ਹਰ ਅੰਗ ਨੂੰ ਆਪਣੇ ਸਹੀ ਕਰਤਵ ਦੀ ਪਛਾਣ ਕਰਾਉਂਦਾ ਹੈ। ਪੈਰਾਂ ਨੂੰ ਆਖਦਾ ਹੈ, ਮਸੀਤ ਵਲ ਗਤੀਸ਼ੀਲ ਹੋਵੋ।[65] ਸਿਰ ਦੀ ਸਾਰਥਕਤਾ ਪ੍ਰਭੂ ਦੇ ਦਰ ਤੇ ਝੁਕਣ ਦੇ ਕਰਮ ਵਿਚ ਹੈ।[66] ਅਖਾਂ ਨੂੰ 'ਪਿਰ ਦੇਖਨ ਦੀ ਆਂਸ' ਸਫਲ ਕਰ ਸਕਦੀ ਹੈ।[67] ਮਿੱਠੇ ਬੋਲ ਹੀ ਜੀਭ ਨੂੰ ਸੁਭਾਇਮਾਨ ਕਰਦੇ ਹਨ ਕਿਉਂਕਿ ਪ੍ਰਭੂ ਹਰ ਦਿਲ ਵਿਚ ਹਾਜ਼ਰ ਹੈ।[68] ਦਿਲ ਨੂੰ ਕੁਲ ਮਾਇਆਵੀ ਪਦਾਰਥਾਂ ਦੇ ਬੰਧਨ ਤੋਂ ਅਜ਼ਾਦ ਕਰਨ ਨਾਲ ਹੀ ਦੈਵੀ ਵਿਅਕਤਿਤੱਵ ਦੀ ਉਸਾਰੀ ਹੋ ਸਕਦੀ ਹੈ। ਬਾਬਾ ਫ਼ਰੀਦ ਮਨੁੱਖੀ ਸਰਗਰਮੀਆਂ ਦੇ ਯੋਜਨਾਕਾਰ ਮਨ ਦੀ ਪ੍ਰਕਿਰਤੀ ਨੂੰ ਸਾਵਾਂ ਪਧਰਾ ਬਨਾਉਣ ਲਈ ਵੰਗਾਰਦਾ ਹੈ ਜੋ ਆਪਣਾ ਸਰੂਪ ਧਾਰਨ ਕਰਨ ਤੋਂ ਪਹਿਲਾ ਲੰਮੇਰੇ ਵਿੰਗੇ ਟੇਡੇ ਵਿਕਾਸ-ਮਾਰਗ ਤੇ ਚਲਦਾ ਹੋਇਆ ਗੁਣਾਂ-ਔਗੁਣਾਂ, ਯੋਗਤਾਵਾਂ ਤੇ ਸੀਮਤਾਵਾਂ, ਸ਼ਕਤੀਆਂ ਤੇ ਕਮਜ਼ੋਰੀਆਂ ਦੇ ਸਰੂਪ ਵਾਲਾ ਹੈ।[69] ਉਹ ਮਨੁੱਖ ਨੂੰ ਆਪਣੀ ਦਿਵਤਾ ਪ੍ਰਤੀ ਸੁਚੇਤ ਕਰਦਾ ਹੈ ਕਿ ਮਨ ਵਿਚ ਹੀ ਪ੍ਰਭੂ ਦਾ ਟਿਕਾਣਾ ਹੈ।[70] ਇਸ ਤਰ੍ਹਾਂ ਬਾਬਾ ਫ਼ਰੀਦ ਮਨੁੱਖ ਦੇ ਵਿਅਕਤੀਕਰਣ ਦੀ ਸਮੱਸਿਆ ਨੂੰ ਸਫਲ ਵਿਅਕਤੀਤੱਵ ਦੀ ਉਸਾਰੀ ਰਾਹੀਂ ਹੱਲ ਕਰਦਾ ਹੈ। ਇਸ ਤਰ੍ਹਾਂ ਸੇਵਰੀ ਹੋਈ ਸ਼ਖਸੀਅਤ ਹੀ ਪ੍ਰਭੂ ਦੀ ਨਦਰ ਵਿਚ ਪ੍ਰਵਾਨ ਚੜ੍ਹਦੀ ਹੈ ਜੋ ਵਿਅਕਤੀ ਨੂੰ ਪ੍ਰਭੂ ਦੇ ਦਰ ਦਾ ਦਰਵੇਸ਼ ਬਣਾ ਦਿੰਦੀ ਹੈ ਤੇ ਮਨੁੱਖ ਦਾ ਸੰਸਾਰ ਤੇ ਆਉਣਾ ਮੁਬਾਰਕ ਹੋ ਜਾਂਦਾ ਹੈ। ਜਿਵੇਂ :

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ।*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ।*[71]

ਮਨੁੱਖੀ ਵਿਅਕਤੀਤੱਵ ਦੇ ਏਕੀਕਰਣ ਦੀ ਪ੍ਰਕਿਰਿਆ ਪ੍ਰਸਿਧ ਮਨੋਵਿਗਿਆਨੀ ਜੁੰਗ ਦੀ ਇਸ ਧਾਰਨਾ ਦੇ ਅਨੁਰੂਪ ਹੈ ਕਿ ਮਨੁੱਖ ਦੇ ਮਾਨਸਕ ਮੰਡਲ ਦੀਆਂ ਡੂੰਘੀਆਂ ਤੈਹਾਂ ਵਿਚ ਜੇ ਨਾਸ਼ ਕਰਨ ਵਾਲੀਆਂ ਸ਼ਕਤੀਆਂ ਮੌਜੂਦ ਹਨ ਤਾਂ ਇਸ ਵਿਚ ਬਚਾਉਣ ਵਾਲੀਆਂ ਸ਼ਕਤੀਆਂ ਵੀ ਮੌਜੂਦ ਹਨ।[72]

ਮਨੁੱਖੀ ਸ਼ਖ਼ਸੀਅਤ ਦੇ ਖਿੰਡਾਉ ਦਾ ਕਾਰਨ ਉਸ ਦੀਆਂ ਪਾਸ਼ਵਿਕ ਪ੍ਰਵਿਰਤੀਆਂ ਹਨ, ਜਿਨ੍ਹਾਂ ਦੇ ਸਮੂੰਹ ਨੂੰ ਪ੍ਰਸਿੱਧ ਮਨੋਵਿਗਿਆਨੀ ਜੁੰਗ ਨੇ ਸਮੂਹਕ ਅਚੇਤਨਾ (Collective Unconscious) ਕਿਹਾ ਹੈ ਜਿਸ ਦਾ ਪਿਛੋਕੜ ਉਸ ਸਮੇਂ ਤਕ ਫੈਲਿਆ ਹੋਇਆ ਹੈ ਜਦੋਂ ਮਨੁੱਖ ਅਜੇ ਪਾਸ਼ਵਿਕ ਪੱਧਰ ਤੇ ਸੀ।[73] ਇਹ ਪ੍ਰਵਿਰਤੀਆਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀਆਂ ਹਨ ਜੋ ਸੰਸਾਰਕ ਖਿੱਚਾਂ ਦਾ ਕਾਰਨ ਹੋਣ ਕਰਕੇ ਵਿਅਕਤੀਆ ਨੂੰ ਇਧਰ ਉਧਰ ਧਕੇਲਦੀਆਂ ਹਨ। ਇਨ੍ਹਾਂ ਪ੍ਰਵਿਰਤੀਆਂ ਦੇ ਵਿਨਾਸ਼ਕਾਰੀ ਪ੍ਰਭਾਵ ਬਾਰੇ ਚਿੰਤਨ ਕਰਨ ਨਾਲ ਇਨ੍ਹਾਂ ਨੂੰ ਉਸਾਰੂ ਸੇਧ ਦਿੱਤੀ ਜਾ ਸਕਦੀ ਹੈ। ਇਸ ਸੰਦਰਭ ਵਿਚ ਬਾਬੇ ਫ਼ਰੀਦ ਨੇ ਮਨੁੱਖ ਨੂੰ ਉਸ ਦੀ ਅੰਤ ਵੇਲੇ ਅਰਥਾਤ ਮੌਤ ਦੀ ਯਾਦ ਕਰਵਾਈ ਹੈ ਕਿ ਉਹ ਦੁਨੀਆਵੀ ਜਾਇਦਾਦਾਂ ਵਿਚ ਚਿਤ ਨਾ ਲਗਾਵੇ ਕਿਉਂਕਿ ਇਹ ਮਾਇਕ ਅਡੰਬਰ ਉਸ ਦਾ ਸਾਥ ਨਹੀਂ ਦੇਵੇਗਾ।[74] ਮੌਤ ਤੇ ਰੱਬ ਕਿਸੇ ਵੀ ਤਰੀਕੇ ਭੁੱਲਣ-ਯੋਗ ਨਹੀਂ ਹਨ। ਇਨ੍ਹਾਂ ਦੋਹਾਂ ਨੂੰ ਭੁੱਲ ਕੇ ਬੰਦਾ ਬੰਦਗੀ ਦਾ ਕਰਤਵ ਭੁੱਲ ਜਾਂਦਾ ਹੈ ਜਿਸ ਦੇ ਨਤੀਜੇ ਵਜੋਂ ਉਸ ਨੂੰ ਰੱਬੀ ਦਰਬਾਰ ਵਿਚ ਆਪਣੇ ਕਰਤਵਾਂ ਪ੍ਰਤੀ ਜੁਆਬਦੇਹ ਹੋਣਾ ਪੈਂਦਾ ਹੈ।[75] ਉਸ ਦੇ ਵਿਚਾਰ ਅਨੁਸਾਰ ਬੰਦਗੀਹੀਣ ਵਿਅਕਤੀ ਦਾ ਜੀਵਨ ਜੀਂਦੇ ਜੀਅ ਹੀ ਮੁਰਦੇ ਦੇ ਸਮਾਨ ਹੈ। ਬਾਬਾ ਫ਼ਰੀਦ ਵਿਅਕਤੀ ਨੂੰ ਵੰਗਾਰ ਕੇ ਆਖਦਾ ਹੈ ਕਿ ਜੇ ਤੂੰ ਰੱਬ ਨੂੰ ਭੁਲ ਗਿਆ ਹੈ, ਰੱਬ ਤਾਂ ਤੈਨੂੰ ਨਹੀਂ ਭੁਲਿਆ। ਜਿਵੇਂ :

*ਫ਼ਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ।*
*ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ।*[76]

ਸ਼ਖ਼ਸੀਅਤ ਦੇ ਖਿੰਡਾਉ ਦਾ ਬੁਨਿਆਦੀ ਕਾਰਨ ਮਨੁੱਖ ਦੀ ਨਿਜੀ ਚੇਤਨਾ ਹੈ। ਪ੍ਰਸਿੱਧ ਜੀਵਨ ਵਿਗਿਆਨੀ ਵੈਲਜ਼ ਅਨੁਸਾਰ ਸਾਰੇ ਪ੍ਰਕਿਰਤਕ ਪ੍ਰਾਣੀਆਂ ਵਿਚੋਂ ਮਨੁੱਖ ਦੀ ਪਉੜੀ ਤੇ ਪੁੱਜ ਕੇ ਇਸ ਵਿਚ ਸ੍ਵੈ-ਚੇਤਨਤਾ ਵਾਪਰਦੀ ਹੈ।[77] ਇਹ ਸ੍ਵੈ-ਚੇਤਨਤਾ ਹੀ ਹਉਮੈ ਹੈ ਜੋ ਸੀਮਿਤ ਚੇਤਨਾ ਦੇ ਅਨੁਰੂਪ ਹੈ। ਇਸ ਸੀਮਿਤ ਚੇਤਨਾ ਕਾਰਨ ਵਿਅਕਤੀ ਨਿਜੀ ਸੰਸਾਰ ਵਿਚ ਵਿਚਰਦਾ ਹੈ ਤੇ ਦੂਈ ਦਵੈਤ ਦਾ ਸ਼ਿਕਾਰ ਹੋ ਜਾਂਦਾ ਹੈ। ਕੂਫੇ ਦੇ ਇਕ ਪ੍ਰਸਿੱਧ ਸੂਫੀ ਅਬੂ ਹਾਸ਼ਿਮ ਅਨੁਸਾਰ ਸੂਫੀ ਮਾਰਗ ਵਿਚ ਸਭ ਤੋਂ ਵਡੀ ਰੋਕ ਹੰਕਾਰ ਤੇ ਮਾਣ ਦੀ ਹੈ। ਉਸ ਦਾ ਕਥਨ ਹੈ ਕਿ ਹੰਕਾਰ ਤੇ ਆਕੜ ਵਾਲੇ ਦਿੱਲ ਨੂੰ ਸਾਫ ਕਰਨ ਨਾਲੋਂ ਸੂਈ ਨਾਲ ਪਹਾੜ ਖੋਦਣਾ ਆਸਾਨ ਹੈ।[78] ਬਾਬੇ ਫ਼ਰੀਦ ਨੇ ਵਿਅਕਤੀ ਨੂੰ ਹੰਕਾਰ ਦੇ ਵੱਖੋ ਵੱਖ ਰੂਪਾਂ ਤੋਂ ਬਚਣ ਲਈ ਸੁਚੇਤ ਕੀਤਾ ਹੈ। ਬਾਬੇ ਫ਼ਰੀਦ ਦੇ ਬਹੁਤੇ ਸਲੋਕ ਸੁੰਦਰਤਾ ਦਾ ਮਾਣ ਨਾ ਕਰਨ, ਸ਼ਰੀਰਕ ਸ਼ਕਤੀ ਦੇ ਹੰਕਾਰ ਤੋਂ ਬਚਣ, ਅਤੇ ਜਾਇਦਾਦ, ਧੰਨ, ਦੌਲਤ ਆਦਿ ਦੀ ਹਉਮੈ ਤੋਂ ਬਚਣ ਲਈ ਪ੍ਰੇਰਦੇ ਹਨ। ਬਾਬਾ ਫ਼ਰੀਦ ਨੇ ਹੰਕਾਰ ਦੇ ਸ੍ਰੋਤ ਮਨ ਨੂੰ ਸਾਵਾਂ ਪਧਰਾ ਕਰਨ ਲਈ ਜ਼ੋਰਦਾਰ ਪ੍ਰੇਰਨਾ ਕੀਤੀ ਹੈ। ਜਿਵੇਂ :

*ਫ਼ਰੀਦਾ ਮਨੁ ਮੈਦਾਨੁ ਕਰ ਟੋਏ ਟਿਬੇ ਲਾਹਿ।*
*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ।*[79]

ਬਾਬੇ ਫ਼ਰੀਦ ਨੇ ਮਨੁੱਖ ਨੂੰ ਵਹਿੱਦਤ-ਉਲ-ਵਜੂਦ ਦਾ ਸਿਧਾਂਤ ਦ੍ਰਿੜ ਕਰਵਾਇਆ ਜੋ ਰੱਬ ਦੀ ਸਰਬਵਿਆਪਕਤਾ ਦੇ ਅਨੁਭਵ ਕਰਨ ਨਾਲ ਸੰਬੰਧਿਤ ਸਿਧਾਂਤ ਹੈ। ਮਨੁੱਖ ਇਸ ਸਿਧਾਂਤ ਦੇ ਅਨੁਭਵ ਨਾਲ ਸੰਸਾਰ ਦੀਆਂ ਸਾਰੀਆਂ ਹੋਂਦਾਂ ਦੀ ਅਨੇਕਤਾ ਵਿਚ ਪ੍ਰਭੂ ਦੀ ਏਕਤਾ ਦਾ ਅਨੁਭਵ ਕਰ ਸਕਦਾ ਹੈ। ਉਹ ਦੂਈ ਦਵੈਤ ਅਥਵਾ ਹਉਮੈ ਤੋਂ ਬੱਚ ਕੇ, ਸੰਸਾਰਕ ਸਰਗਰਮੀਆਂ ਵਿਚ ਭਾਗ ਲੈਕੇ, ਸੰਸਾਰਕ ਲੁੱਟ-ਖਸੁੱਟ ਦੀ ਪ੍ਰਵਿਰਤੀ ਤੋਂ ਸੁਤੰਤਰ ਹੋ ਸਕਦਾ ਹੈ ਬਾਬਾ ਫ਼ਰੀਦ ਨੇ ਸਾਰੇ ਸੰਸਾਰ ਵਿਚ 'ਸਚੇ ਧਣੀ ਦੀ ਤੌਹੀਦ ਦੀ ਆਵਾਜ਼' ਬੁਲੰਦ ਕੀਤੀ। ਜਿਵੇਂ:

*ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ।*
*ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ।*[80]

ਸੰਸਾਰਕ ਵਸਤਾਂ ਵਿਅਕਤੀ ਦੀ ਇਕਸੁਰਤਾ ਨੂੰ ਭੰਗ ਕਰਦੀਆਂ ਹਨ। ਬਾਬਾ ਫ਼ਰੀਦ ਅਨੁਸਾਰ ਸੰਸਾਰਕ ਵਸਤਾਂ ਇਕੱਠੀਆਂ ਕਰਨਾ ਵਿਅਰਥ ਹੈ ਕਿਉਂਕਿ ਮੌਤ ਆਉਣ ਤੇ ਸੰਸਾਰਕ ਸੰਪਤੀ ਸਮੇਤ ਰਿਸ਼ਤਿਆਂ ਦੇ ਅਰਥਹੀਣ ਬਣ ਕੇ ਰਹਿ ਜਾਂਦੀ ਹੈ। ਇਸੇ ਕਰਕੇ ਰੱਬ ਦੇ ਪਿਆਰੇ ਭਗਤ ਸੰਸਾਰਕ ਵਸਤਾਂ ਪ੍ਰਤੀ ਨਿਰਲੇਪ ਵਤੀਰਾ ਰਖਦੇ ਹੋਏ, ਵਿਸ਼ੇ ਵਿਕਾਰਾਂ ਦੀ ਦੁਨੀਆਂ ਵਿਚ ਪ੍ਰਵੇਸ਼ ਨਹੀਂ ਕਰਦੇ। ਉਹਨਾਂ ਨੂੰ ਤਾਂ ਇਸ ਸੰਸਾਰ ਤੋਂ ਤੁਰ ਜਾਣ ਦੀ ਲਾਲਸਾ ਲੱਗੀ ਰਹਿੰਦੀ ਹੈ। ਜਿਵੇਂ :

*ਕਲਰ ਕੇਰੀ ਛਪੜੀ ਆਇ ਉਲਥੇ ਹੰਝ।*
*ਚਿੰਜੂ ਬੋੜਨਿ ਨ ਪੀਵਹਿ ਉਡਣ ਸੰਦੀ ਡੰਝ।*[81]

ਬਾਬੇ ਫ਼ਰੀਦ ਨੇ ਮਨੁੱਖ ਨੂੰ ਆਪੇ ਦੀ ਸਮੁੱਚਤਾ ਦਾ ਅਹਿਸਾਸ ਕਰਵਾਇਆ ਤੇ ਉਸ ਨੂੰ ਆਪਣੀ ਦੈਵੀ ਪ੍ਰਕਿਰਤੀ ਬਾਰੇ ਜਾਣਕਾਰੀ ਦਿੱਤੀ। ਪ੍ਰਸਿੱਧ ਮਨੋਵਿਗਿਆਨੀ ਫਰਾਇਡ ਨੇ ਅਚੇਤ ਮਨ ਨੂੰ ਪਾਸ਼ਵਿਕ ਪੱਧਰ ਤੇ ਰਖਿਆ ਪਰ ਬਾਬੇ ਫ਼ਰੀਦ ਨੇ ਮਨੁੱਖ ਦੇ ਅੰਤਰੀਵੀ ਸੰਸਾਰ ਵਿਚ ਵਸਦੇ 'ਸੱਚੇ ਧਣੀ' ਬਾਰੇ ਸਪਸ਼ਟ ਸ਼ਬਦਾਂ ਵਿਚ ਵਰਨਣ ਕੀਤਾ ਤੇ ਪ੍ਰਭੂ ਪ੍ਰਾਪਤੀ ਦੇ ਚਾਹਵਾਨ ਨੂੰ ਸਾਰੇ ਜਗਤ ਦੇ ਦਿਲਾਂ ਵਿਚ ਵਸਦੀ ਹੋਂਦ ਨੂੰ ਅਨੁਭਵ ਕਰਨ ਪ੍ਰਤੀ ਪ੍ਰੇਰਨਾ ਕੀਤੀ।

ਬਾਬੇ ਫ਼ਰੀਦ ਨੇ ਵਿਅਕਤੀ ਨੂੰ ਪ੍ਰਭੂ ਦੀ ਬੰਦਗੀ ਕਰਨ ਤੇ ਜ਼ੋਰ ਦਿੱਤਾ ਤੇ ਬੰਦਗੀ-ਹੀਣ ਵਿਅਕਤੀ ਨੂੰ ਧਰਤੀ ਤੇ ਬੋਝ ਦਸਿਆ ਕਿਉਂਕਿ ਹਰਿ ਨਾਮ ਦਾ ਚਿੰਤਨ ਹੀ ਵਿਅਕਤੀ ਦੀਆਂ ਸੀਮਿਤ ਹੱਦਾਂ ਨੂੰ ਤੋੜਕੇ, ਉਸ ਨੂੰ ਉਸ ਦੀ ਅਸੀਮਤਾ ਤੋਂ ਜਾਣੂ ਕਰਵਾ ਸਕਦਾ ਹੈ। ਜਿਵੇਂ :

*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ।*
*ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ।*[82]

(4) ਮਾਨਵ-ਪਰਿਵਰਤਨ :

ਬਾਬੇ ਫ਼ਰੀਦ ਦੀ ਵਿਚਾਰਧਾਰਾ ਦਾ ਮੁੱਖ ਮਨੋਰਥ ਵਿਅਕਤੀ ਨੂੰ ਦਰਵੇਸ਼ ਵਿਚ ਤਬਦੀਲ ਕਰਨਾ ਹੈ ਜਿਸ ਦਾ ਮੁੱਖ ਗੁਣ ਸਬਰ ਤੇ ਸੰਤੋਖ ਹੈ ਜੋ ਕਿਸੇ ਦੇ ਦਾਨ ਦੀ ਝਾਕ ਨਹੀਂ ਰੱਖਦਾ, ਜੋ ਆਪਣੀ ਕਾਇਮੀ ਲਈ ਕਿਸੇ ਸਰਪ੍ਰਸਤ ਵਲ ਹਰ ਵੇਲੇ ਭੁੱਖੀਆਂ ਨਜ਼ਰਾਂ ਨਾਲ ਵੇਖਣ ਵਾਲਾ ਬਦਨਸੀਬ ਜੀਵ ਨਹੀਂ, ਉਹ ਘਟੀਆਂ ਜਿਹੇ ਚਾਪਲੂਸ ਦੀ ਤਰ੍ਹਾਂ ਸ੍ਵੈ-ਸਤਿਕਾਰ ਤੇ ਸੁਤੰਤਰਤਾ ਤੋਂ ਵਾਂਝਾ ਨਹੀਂ।[83] ਜੋ ਕਿਸੇ ਇਨਸਾਨ ਦਾ ਆਸਰਾ ਤਕਣਾ ਮੌਤ ਸਮਾਨ

ਸਮਝਦਾ ਹੈ। ਉਸ ਦੇ ਦਰਵੇਸ਼ੀ ਜੀਵਨ ਦੀ ਸੰਰਚਨਾ ਦਾ ਆਧਾਰ ਬਾਬੇ ਫ਼ਰੀਦ ਦੀ ਹੇਠ ਲਿਖੀ ਤੁੱਕ ਹੈ।

*ਫ਼ਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ।*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ।*[84]

ਸਮੁੱਚਾ ਮਾਨਵ-ਪਰਿਵਰਤਨ ਅੰਦਰਲੇ ਤੇ ਬਾਹਰਲੇ ਜੀਵਨ ਦੀ ਤਬਦੀਲੀ ਮੰਗ ਕਰਦਾ ਹੈ। ਬਾਬੇ ਫ਼ਰੀਦ ਨੇ ਆਪਣੇ ਆਦਰਸ਼ ਮਾਨਵ ਦਰਵੇਸ਼ ਦੀ ਪੱਧਰ ਨੂੰ ਪ੍ਰਾਪਤ ਕਰਨ ਦੀ ਸਮੱਸਿਆ ਨੂੰ ਹੇਠ ਲਿਖੇ ਵੱਖੋ ਵੱਖ ਪੱਖਾਂ ਦੇ ਅਧਾਰ ਤੇ ਹੱਲ ਕੀਤਾ।

**(ੳ) ਦੋਹਰੀ ਹਸਤੀ ਪ੍ਰਤੀ ਸਚੇਤਤਾ ਦੁਆਰਾ** : ਬਾਬੇ ਫ਼ਰੀਦ ਨੇ ਮਨੁੱਖ ਨੂੰ ਉਸ ਦੀ ਦੋਹਰੀ ਹਸਤੀ ਪ੍ਰਤੀ ਸੁਚੇਤ ਕੀਤਾ ਹੈ ਤਾਂਕਿ ਉਹ ਆਪਣੇ ਸਹੀ ਮਿਆਰ ਨੂੰ ਦੇਖ ਸਕੇ ਤੇ ਉਸ ਦੇ ਅਨੁਸਾਰ ਆਪਣੇ ਆਪ ਨੂੰ ਢਾਲ ਸਕੇ। ਬਾਬਾ ਫ਼ਰੀਦ ਅਨੁਸਾਰ ਵਿਅਕਤੀ ਨਿਰਾ ਸਰੀਰ ਹੀ ਨਹੀਂ ਸਗੋਂ ਰੱਬ ਵੀ ਉਸ ਦੇ ਵਜੂਦ ਦਾ ਅੰਗ ਹੈ ਤੇ ਇਹ ਰੱਬ ਉਸ ਦੇ ਦਿਲ ਵਿਚ ਰਹਿੰਦਾ ਹੈ। ਜਿਵੇਂ :

*ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ।*
*ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ।*[85]

ਬਾਬੇ ਫ਼ਰੀਦ ਦੇ ਇਸ ਕਥਨ ਤੋਂ ਸਿਧਾਂਤਕ ਤੌਰ ਤੇ ਬੰਦੇ ਤੇ ਖੁਦਾ ਦੀ ਏਕਤਾ ਦ੍ਰਿੜ ਹੁੰਦੀ ਹੈ ਪਰ ਵਿਹਾਰਿਕ ਤੌਰ ਤੇ ਮਨੁੱਖ ਖੁਦਾ ਤੋਂ ਵਿਛੜੀ ਰੂਹ ਹੈ ਜਿਸ ਵਿਚ ਨਾਸ਼ਮਾਨਤਾ ਦੇ ਖਾਕੀ ਪਸਾਰ ਵਿਚੋਂ ਮੁਕਤ ਹੋਕੇ ਨੂਰੀ ਅੰਸ਼ ਵਿਚ ਅਭੇਦ ਹੋ ਜਾਣ ਦੀ ਸੰਭਾਵਨਾ ਹੈ।[86] ਬਿਰਹਾ ਅਥਵਾ ਰੱਬੀ ਹੋਂਦ ਪ੍ਰਤੀ ਵਿਛੋੜੇ ਦੀ ਭਾਵੁਕ ਚੇਤਨਤਾ ਮਨੁੱਖ ਵਿਚ ਨੂਰੀ ਅੰਸ਼ ਵਿਚ ਅਭੇਦ ਹੋਣ ਦੀ ਸਮਰਥਾ ਜਗਾਉਂਦੀ ਹੈ। ਰੱਬੀ ਹੋਂਦ ਪ੍ਰਤੀ ਜਾਗਰੂਕਤਾ, ਮਨੁੱਖੀ ਜੀਵਨ ਵਿਚ ਕ੍ਰਾਂਤੀਕਾਰੀ ਤਬਦੀਲੀ ਦਾ ਸ੍ਰੋਤ ਹੋ ਨਿਬੜਦੀ ਹੈ। ਆਪਣੇ ਆਤਮ-ਤੱਤ ਦੀ ਪਛਾਣ ਵਿਅਕਤੀ ਨੂੰ ਅਸੀਮ ਕਰਦੀ ਹੈ ਤੇ ਉਚੇਰਾ ਬਣਾਉਂਦੀ ਹੈ। ਆਪਣੇ ਆਪ ਨੂੰ ਸਿਰਫ ਸਰੀਰ ਸਮਝਣ ਵਾਲਾ ਵਿਅਕਤੀ ਨੀਂਵਾ ਅਥਵਾ ਘਟੀਆ ਪੱਧਰ ਦਾ ਜੀਵਨ ਬਣਾ ਲੈਂਦਾ ਹੈ।

ਵਿਅਕਤੀ ਦੇ ਪਰਿਵਰਤਨ ਦਾ ਇਕ ਵਸੀਲਾ ਸਤਿਸੰਗ ਹੈ। ਬਾਬੇ ਫ਼ਰੀਦ ਨੇ ਸਤਿਸੰਗ ਲਈ ਸਰੋਵਰ ਸ਼ਬਦ ਦੀ ਵਰਤੋਂ ਕੀਤੀ ਹੈ ਜਿਥੇ ਜਾ ਕੇ ਬੰਦਗੀ ਕਰਨ ਨਾਲ ਪ੍ਰਭੂ-ਨਾਮ ਦੀ ਵੱਥ ਪ੍ਰਾਪਤ ਹੁੰਦੀ ਹੈ। ਭੈੜੀ ਸੰਗਤ ਲਈ ਉਸ ਨੇ ਛੱਪੜ ਸ਼ਬਦ ਵਰਤਿਆ ਹੈ। ਭੈੜੀ ਸੰਗਤ ਵਿਅਕਤੀ ਨੂੰ ਛੱਪੜ ਵਿਚਲੇ ਚਿੱਕੜ ਵਾਂਗ ਪਲੀਤ ਅਥਵਾ ਪਤਿਤ ਕਰ ਦਿੰਦੀ ਹੈ। ਜਿਵੇਂ :

*ਫ਼ਰੀਦਾ ਸੋਈ ਸਰਵਰੁ ਢੂਢਿ ਲਹੁ, ਜਿਥਹੁ ਲਭੀ ਵਥੁ।*
*ਛਪੜਿ ਢੂਢੈ ਕਿਆ ਹੋਵੈ, ਚਿਕੜਿ ਡੁਬੈ ਹਥੁ।*[87]

**(ਅ) ਨੈਤਿਕ ਪਰਿਵਰਤਨ** : ਬਾਬੇ ਫ਼ਰੀਦ ਨੇ ਮਨੁੱਖ ਦੀ ਨੈਤਿਕਤਾ ਨੂੰ 'ਸਚ' ਤੇ 'ਧਰਮ' ਦੇ ਦੋ ਸ਼ਬਦਾਂ ਤੇ ਅਧਾਰਿਤ ਕੀਤਾ ਕਿਉਂਕਿ ਇਹ ਦੋਵੇਂ ਅਸੂਲ ਮਨੁੱਖੀ ਨੈਤਿਕਤਾ ਦੇ ਪ੍ਰਮੁੱਖ ਅੰਗ ਹਨ। ਸੱਚ ਤੇ ਪਾਬੰਦ ਹੋਣ ਲਈ ਪਾਖੰਡ ਰਹਿਤ ਹੋਣ, ਦੂਸ਼ਿਤ ਕਰਮਾਂ ਦਾ ਤਿਆਗ ਕਰਨ ਤੇ ਆਪਣੇ ਗਿਰੀਬਾਨ ਵਿਚ ਝਾਤੀ ਮਾਰਨ ਲਈ ਕਿਹਾ। ਉਸ ਨੇ ਮਾਨਵ ਨੂੰ ਆਪਣੇ ਆਪ ਪ੍ਰਤੀ ਨੇਕ ਹੋਣ, ਚੰਮ-ਖੁਸ਼ੀਆਂ ਤੋਂ ਉਪਰ ਉੱਠਣ ਤੇ ਖਿੱਚ-ਭਰਪੂਰ ਵਸਤੂਆਂ ਦੇ ਤਿਆਗ ਦੇ ਆਦਰਸ਼ ਨੂੰ ਅਪਨਾਉਣ ਲਈ ਕਿਹਾ। ਇਸ ਸੰਦਰਭ ਵਿਚ ਬਾਬੇ ਫ਼ਰੀਦ ਦੇ

ਫੁਰਮਾਨ ਹੇਠ ਲਿਖੇ ਹਨ।

*1. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।*
*ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ।*[88]

*2. ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ।*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖੁ।*[89]

**(ੲ) ਦਿੱਲ ਦੀ ਪਵਿੱਤਰਤਾ** : ਮਾਨਵ ਪਰਿਵਰਤਨ ਲਈ ਇਕ ਹੋਰ ਕਦਮ ਵਿਅਕਤੀ ਦਾ ਆਂਤਰਿਕ ਪਰਿਵਰਤਨ ਹੈ ਜਿਸ ਦਾ ਦਿਲ ਦੀ ਪਵਿੱਤਰਤਾ ਨਾਲ ਸੰਬੰਧ ਹੈ। ਦਿਲ ਦੀ ਪਵਿੱਤਰਤਾ ਨਾਲ ਉਹ ਅੰਤਰੀਵੀ ਦ੍ਰਿਸ਼ਟੀ ਮਿਲਦੀ ਹੈ ਜਿਸ ਨਾਲ ਰੱਬ ਦਾ ਅਨੁਭਵ ਹੋ ਸਕਦਾ ਹੈ। ਦਿਲ ਹੀ ਦੈਵੀ ਜਲਾਲ ਦਾ ਮਾਧਿਅਮ, ਅੱਲਾ ਦੀ ਰੋਸ਼ਨੀ ਦਾ ਟਿਕਾਣਾ, ਰੱਬ ਦਾ ਪ੍ਰਕਾਸ਼, ਹਕੀਕਤ ਦੇ ਰਹੱਸਮਈ ਅਨੁਭਵ ਦਾ ਖਜ਼ਾਨਾ ਹੈ।[90] ਬਾਬੇ ਫ਼ਰੀਦ ਨੇ ਰੱਬ ਨੂੰ ਦਿਲੋਂ ਮੁਹੱਬਤ ਕਰਨ, ਮਨ ਬਚਨ ਤੇ ਕਰਮ ਦੀ ਇਕਸੁਰਤਾ ਦੇ ਆਦਰਸ਼ ਨੂੰ ਪ੍ਰਾਪਤ ਕਰਨ ਦੀ ਜ਼ੋਰਦਾਰ ਪ੍ਰੇਰਨਾ ਕੀਤੀ।[91] ਦਿਲ ਦੀ ਪਵਿਤਰਤਾ ਲਈ ਅੰਦਰਲੇ ਤੇ ਬਾਹਰਲੇ ਜੀਵਨ ਦੀ ਇਕਸੁਰਤਾ ਮੁੱਖ ਸ਼ਰਤ ਹੈ। ਜਿਸਦੇ ਅੰਦਰ ਪਾਖੰਡ ਹੈ, ਉਸ ਦਾ ਦਿਲ ਤਾਂ ਅੰਧਿਆਰੀ ਰਾਤ ਵਰਗਾ ਹੈ।[92] ਇਸ ਦਸ਼ਾ ਨੂੰ ਸੂਫੀ ਸਾਹਿਤ ਵਿਚ 'ਬਦਲਵਾਈ ਵਾਲੀ ਰਾਤ' ਕਿਹਾ ਗਿਆ ਹੈ।[93] ਬਾਬਾ ਫ਼ਰੀਦ ਨੇ 'ਵੰਸੀ ਰਬ ਹਿਆਲੀਐ' ਕਹਿਕੇ ਦਿੱਲ ਨੂੰ ਰੱਬ ਦਾ ਟਿਕਾਣਾ ਦਸਿਆ ਤੇ ਰੱਬ ਦੇ ਢੂੰਡਾਊ ਤੇ ਇਹ ਸ਼ਰਤ ਲਗਾਈ ਕਿ ਉਹ ਕਿਸੇ ਦਾ ਦਿੱਲ ਨਾ ਦੁਖਾਵੇ ਕਿਉਂਕਿ ਹਰੇਕ ਦੇ ਦਿਲ ਵਿਚ ਵੱਸਦੇ ਰੱਬ ਨੂੰ ਠੇਸ ਪਹੁੰਚਾਉਣੀ, ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ। ਅਲਗ਼ਜ਼ਾਲੀ ਨੇ ਦਿਲ ਦੀ ਪਵਿਤਰਤਾ ਦਾ ਸੰਬੰਧ ਦਿਲ ਨੂੰ ਉਸ ਸਭ ਕੁਝ ਤੋਂ ਸਾਫ ਕਰਨ ਨਾਲ ਜੋੜਿਆ ਜੋ ਇਸ ਵਿਚ ਰੱਬ ਤੋਂ ਬਿਨਾ ਹੈ। ਇਸ ਨੂੰ ਸਾਫ ਕਰਨ ਦੀ ਵਿਧੀ ਰੱਬ ਦੀ ਯਾਦ ਵਿਚ ਸੰਪੂਰਨ ਤੌਰ 'ਤੇ ਖੁੱਭ ਜਾਣਾ ਹੈ ਜਿਸ ਦਾ ਅੰਤ ਰੱਬ ਵਿਚ ਸੰਪੂਰਨ ਲਿਵਲੀਨਤਾ (ਫ਼ਨਾ ਦੀ ਦਸ਼ਾ) ਹੈ।[94] ਇਸ ਲਈ ਸ਼ੇਖ ਫਰੀਦ ਰੱਬ ਦੀ ਸ਼ਰਨ ਤੇ ਪ੍ਰਭੂ ਦੀ ਬੰਦਗੀ ਦਾ ਯਾਚਨਾ ਕਰਦਾ ਹੈ। ਜਿਵੇਂ :

*ਤੇਰੀ ਪਨਹ ਖੁਦਾਇ ਤੂੰ ਬਖਸੰਦਗੀ।*
*ਸ਼ੇਖ ਫ਼ਰੀਦੈ ਖੈਰੁ ਦੀਜੈ ਬੰਦਗੀ।*[95]

**ਨੀਵੀਂ ਪ੍ਰਕਿਰਤੀ ਵਿਰੁਧ ਸੰਘਰਸ਼** : ਮਾਨਵ ਪਰਿਵਰਤਨ ਲਈ ਅਗਲੇਰਾ ਕਦਮ ਉਸ ਦਾ ਆਪਣੀ ਨੀਵੀਂ ਪ੍ਰਕਿਰਤੀ ਵਿਰੁਧ ਸੰਘਰਸ਼ ਹੈ। ਨੀਵੀਂ ਪ੍ਰਕਿਰਤੀ ਲਈ ਸੂਫੀਆਂ ਨੇ ਨਫਸ ਦੀ ਵਰਤੋਂ ਕੀਤੀ ਜੋ ਬਣਤ ਵਜੋਂ ਕਲਪਨਾ, ਕ੍ਰੋਧ ਤੇ ਕਾਮ ਵਾਸ਼ਨਾ ਦਾ ਸਿੱਟਾ ਹੈ।[96] ਰੱਬੀ ਵਸਲ ਲਈ ਇਸ ਨੂੰ ਹਰ ਹਾਲਤ ਵਿਚ ਮਾਰਨਾ ਚਾਹੀਦਾ ਹੈ। ਬਾਬੇ ਫ਼ਰੀਦ ਨੇ ਮਨੁੱਖ ਨੂੰ ਰੱਬੀ ਮਿਲਾਪ ਦੇ ਯੋਗ ਬਣਾਉਣ ਲਈ ਹੈਵਾਨੀ ਖਾਹਸ਼ਾਂ ਨੂੰ ਦਬਾਉਣ ਪ੍ਰਤੀ ਤਾੜਨਾ ਕੀਤੀ।[97]

**ਦੈਵੀ ਗੁਣਾਂ ਦੇ ਗ੍ਰਹਿਣ ਕਰਨ ਦੁਆਰਾ** : ਬਾਬਾ ਫ਼ਰੀਦ ਨੇ ਮਾਨਵੀ ਆਤਮਾ ਨੂੰ ਸਬਲ ਬਣਾਉਣ ਲਈ ਆਪਣੇ ਆਪ ਨੂੰ ਅਸੀਮ ਕਰਨ[98], ਕਿਸੇ ਦਾ ਦਿਲ ਨਾ ਦੁਖਾਉਣਾ, ਹਕੀਕਤ ਦੀ ਪ੍ਰਾਪਤੀ ਲਈ ਸਹੀ ਦਰਵੇਸ਼ੀ ਰੀਤ ਅਪਨਾਉਣ,[99] ਸਰਬਸ਼ਕਤੀਮਾਨ ਦੀ ਪ੍ਰਾਪਤੀ ਲਈ ਰਜ਼ਾ ਵਿਚ ਰਹਿਣ,[100] ਤੀਬਰ ਚੇਤਨਾ ਦੇ ਸਰੂਪ ਵਿਚ ਮਿਲਣ ਲਈ ਚੇਤਨ

ਹੋਣ,[101] ਨਦਰ-ਸਰੂਪ ਪ੍ਰਭੂ ਨੂੰ ਮਿਲਣ ਲਈ ਆਪਣੇ ਆਪ ਨੂੰ ਵਿਸ਼ਾਲ ਹਿਰਦੇ ਵਾਲਾ ਬਣਾਉਣ ਦੀ ਪ੍ਰੇਰਨਾ ਕੀਤੀ ਹੈ।[102ੳ] ਇਸ ਤੋਂ ਬਿਨਾਂ ਉਸ ਨੇ ਮਾਨਵ ਨੂੰ ਨਿਸ਼ਕਪਟਤਾ,[102ਅ] ਸਚਾਈ,[103] ਯਕੀਨ,[104] ਸਬਰ,[105] ਪਿਆਰ,[106] ਤੀਬਰ ਤਾਂਘ,[107] ਨਿਕਟਤਾ,[108] ਆਦਿ ਗੁਣ ਧਾਰਨ ਕਰਨ ਲਈ ਪ੍ਰੇਰਿਆ ਹੈ। ਕੁਝ ਔਗੁਣਾਂ ਦਾ ਤਿਆਗ ਕਰਨ ਲਈ ਵੀ ਕਿਹਾ ਗਿਆ ਹੈ। ਤਿਆਗਣ ਯੋਗ ਔਗੁਣਾਂ ਵਿਚ ਸਭ ਤੋਂ ਪਹਿਲਾਂ ਦੂਸ਼ਿਤ ਕਰਮ ਆਉਂਦੇ ਹਨ ਜੋ ਮਨੁੱਖ ਦੀ ਗਿਰਾਵਟ ਦਾ ਕਾਰਨ ਹਨ।[109] ਹੋਰ ਔਗੁਣਾਂ ਵਿਚ ਨਾਸ਼ਮਾਨ ਵਸਤਾਂ ਨਾਲ ਮੋਹ,[110] ਫਿੱਕਾ ਬੋਲਣਾ,[111] ਤ੍ਰਿਸ਼ਨਾ,[112] ਹੰਕਾਰ,[113] ਆਦਿ ਹਨ।

**ਨਵੇਂ ਮਨੁੱਖ ਦੀ ਸਿਰਜਨਾ** : ਬਾਬਾ ਫਰੀਦ ਨੇ ਆਪਣੇ ਨਵ-ਸਿਰਜਿਤ ਮਾਨਵ ਨੂੰ ਦਰਵੇਸ਼ ਦਾ ਨਾਮ ਦਿੱਤਾ ਹੈ, ਜਿਸ ਦਾ ਮੁੱਖ ਗੁਣ ਰੱਬ ਪ੍ਰਤੀ ਅਟੱਲ ਨਿਸ਼ਚਾ ਹੈ, ਜਿਸ ਦਾ ਜੇਰਾ ਅਥਵਾ ਸਹਿਨਸ਼ੀਲਤਾ ਰੁੱਖ ਵਰਗੀ ਹੈ ਜੋ ਕੱਟਣ ਵਾਲੇ ਨੂੰ ਵੀ ਛਾਂ ਪ੍ਰਦਾਨ ਕਰਦਾ ਹੈ। ਇਹ ਦਰਵੇਸ਼ ਫਰੀਦ ਦੇ ਇਸ ਫੁਰਮਾਨ ਨੂੰ ਆਪਣਾ ਆਦਰਸ਼ ਮੰਨਦਾ ਹੈ।

*ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ।*
*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ।*[114]

ਬਾਬੇ ਫਰੀਦ ਦਾ ਇਹ ਨਵ-ਸਿਰਜਿਤ ਮਾਨਵ ਜਾਗਰਤ ਮਨੁੱਖ ਹੈ। ਪਰਮਾਤਮਾ ਪ੍ਰਤੀ ਬੇਪਰਵਾਹ ਨਹੀਂ। ਉਹ ਮਨੁੱਖੀ ਜੀਵਨ ਦੇ ਸਮੇਂ ਦਾ ਸਦ-ਉਪਯੋਗ ਕਰਦਾ ਹੈ। ਜਿਵੇਂ ਕੋਠੇ ਦੀ ਦੌੜ ਛੇਤੀ ਛੇਤੀ ਮੁੱਕ ਜਾਂਦੀ ਹੈ, ਇਸੇ ਤਰ੍ਹਾਂ ਜੀਵਨ ਦੇ ਦਿਨ ਗਿਣਵੇਂ ਹੁੰਦੇ ਹਨ ਜੋ ਛੇਤੀ ਛੇਤੀ ਨਿਕਲ ਜਾਂਦੇ ਹਨ। ਜਿਵੇਂ :

*ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ।*
*ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ।*[115]

ਬਾਬੇ ਫਰੀਦ ਦਾ ਇਹ ਸੰਕਲਪਕ ਮਾਨਵ ਦੂਰ-ਦ੍ਰਿਸ਼ਟੀ ਵਾਲਾ ਸੋਝੀਵਾਨ ਵਿਅਕਤੀ ਹੈ ਜੋ ਆਪਣੇ ਸਰੀਰ ਉਤੇ ਪੈਂਦੇ ਆਪਣੇ ਅਮਲਾਂ ਦੇ ਪ੍ਰਭਾਵਾਂ ਨੂੰ ਅਨੁਭਵ ਕਰ ਸਕਦਾ ਹੈ। ਇਸਨੂੰ ਇਹ ਪਤਾ ਹੈ ਕਿ ਜੇ ਮਨ ਵਿਚ ਗੁੱਸੇ ਅਤੇ ਬਦਲੇ ਦੀ ਭਾਵਨਾ ਹੈ ਤਾਂ ਤੰਦਰੁਸਤ ਸਰੀਰ ਦੀ ਆਸ ਰਖਣੀ ਵਿਅਰਥ ਹੈ।[116] ਨਾਮ-ਹੀਣ ਵਿਅਕਤੀ ਸੁੱਖੀ ਜੀਵਨ ਤੋਂ ਵਾਂਝਾ ਰਹਿ ਜਾਂਦਾ ਹੈ। ਆਪਣੇ ਵਿਅਕਤਿਤੱਵ ਨੂੰ ਸੁਆਰਨ ਵਾਲਾ ਪਰਮਾਤਮਾ ਦੀ ਪ੍ਰਾਪਤੀ ਕਰ ਲੈਂਦਾ ਹੈ ਤੇ ਸਦੀਵੀ ਆਤਮਿਕ ਖੁਸ਼ੀ ਦਾ ਭਾਗੀ ਬਣ ਜਾਂਦਾ ਹੈ।

ਇਸ ਨਵ-ਸਿਰਜਿਤ ਮਾਨਵ ਦੀ ਜ਼ਮੀਰ ਰੱਬੀ ਹੁਕਮ ਤੇ ਰੱਬੀ ਬਖਸ਼ਿਸ਼ ਵਿਚ ਢਲੀ ਹੋਈ ਹੈ। ਜਿਸ ਦਾ ਦਿਲ ਪ੍ਰਭੂ ਦੇ ਇਸ਼ਕ ਵਿਚ ਰੰਗਿਆ ਹੋਇਆ ਹੈ ਜਿਸਦੀ ਚੇਤਨਾ, ਤਾਸੀਰ ਤੇ ਅਮਲ ਮੂਲੋਂ ਹੀ ਮੁਰਸ਼ਦ ਦੀ ਸਿਖਿਆ ਦੇ ਅਨੁਸਾਰੀ ਹੋ ਗਏ ਹਨ। ਜਿਸ ਦੀ ਆਤਮਾ ਨੇ ਰੱਬ ਦੀ ਸਰਬ ਵਿਆਪਕਤਾ ਨੂੰ ਸਾਖਿਆਤ ਕਰ ਲਿਆ ਹੈ। ਜਿਸਦੀ ਦਰਵੇਸ਼ੀ ਆਤਮਾ ਸਹਿਜ ਅਤੇ ਸੰਤੋਖ ਵਿਚ ਇੰਨੀ ਢੱਲ ਚੁਕੀ ਹੈ ਕਿ ਉਸਦੀ ਜ਼ੁਬਾਨ ਵਿਚੋਂ ਉੱਚਾ ਤੇ ਫਿੱਕਾ ਬੋਲ ਸਦਾ ਲਈ ਖਾਰਜ ਹੋ ਗਿਆ ਹੈ ਤੇ ਸਾਰੇ ਮਨੁੱਖਾਂ ਲਈ ਉਸ ਦੀ ਜੀਭ ਵਿਚ ਮਿਠਾਸ ਹੀ ਮਿਠਾਸ ਹੈ। ਇਸ ਸੰਦਰਭ ਵਿਚ ਬਾਬਾ ਫ਼ਰੀਦ ਦੇ ਕੁਝ ਫੁਰਮਾਨ ਇਸ ਪ੍ਰਕਾਰ ਹਨ :-

*1. ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ।*
*ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ।*[117]

*2. ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ।*[118]

*3. ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ।*
*ਹਿਆਉ ਨ ਕੈਹੀ ਠਾਹਿ ਮਾਲਕ ਸਭ ਅਮੋਲਵੇ ।*[119]

(6) ਜੀਵਨ-ਜਾਚ :

ਬਾਬੇ ਫ਼ਰੀਦ ਦੁਆਰਾ ਸੁਝਾਈ ਜੀਵਨ ਜਾਚ ਅਧਿਆਤਮਕ ਹੈ ਜਿਸ ਵਿਚ ਮੁਢਲਾ ਅਸੂਲ ਰੱਬ ਦੀ ਰਜ਼ਾ ਵਿਚ ਆਪਣੇ ਆਪ ਨੂੰ ਢਾਲਣਾ ਹੈ । ਇਹ ਕਲਿਆਣ ਦਾ ਮਾਰਗ ਹੈ ਜਿਸ ਦਾ ਪਤਾ ਮੁਰਸ਼ਦ ਕੋਲੋਂ ਲਗਦਾ ਹੈ ਜਿਸਦੀ ਅਗਵਾਈ ਵਿੱਚ ਸੰਸਾਰਕ ਤ੍ਰਿਸ਼ਨਾ ਦੀਆਂ ਛਲਾਂ ਵਿਚੋਂ ਸੁਖੈਨ ਹੀ ਪਾਰ ਹੋ ਸਕੀਦਾ ਹੈ । ਇਸ ਲਈ ਗੁਰੂ ਦੀ ਦਸੀ ਵਾਟ ਅਥਵਾ ਜੀਵਨ ਮਾਰਗ ਤੇ ਚਲਣਾ ਮੁਰੀਦ ਦਾ ਪਰਮ ਧਰਮ ਹੈ । ਇਹ ਜੀਵਨ ਮਾਰਗ 'ਸੱਚ' ਤੇ 'ਧਰਮ' ਦੇ ਦੋ ਕੇਂਦਰੀ ਅਸੂਲਾਂ ਤੇ ਅਧਾਰਿਤ ਹੈ ।

ਖੁਦਾ ਦੀ ਟੇਕ ਤੇ ਉਸ ਦੀ ਬੰਦਗੀ ਅਥਵਾ ਸੱਚੀ-ਸੁੱਚੀ ਪ੍ਰੀਤ ਹੀ ਸਫਲ ਜੀਵਨ ਦਾ ਆਧਾਰ ਹੈ। ਬਾਬੇ ਫ਼ਰੀਦ ਦੀ ਦ੍ਰਿਸ਼ਟੀ ਵਿਚ ਪ੍ਰਭੂ-ਮਾਰਗ ਦੀ ਸਿੱਕ ਤੇ ਦੀਦਾਰ ਵਿਚ ਰੰਗਿਆ ਜੀਵਨ ਹੀ ਅਸਲ ਜੀਵਨ ਹੈ । ਪ੍ਰਭੂ-ਪ੍ਰੇਮ ਤੋਂ ਬਿਨਾ ਸਰੀਰ ਸ਼ਮਸਾਨ ਹੈ ਜਿਥੇ ਦੁਖਾਂ ਦਾ ਡੇਰਾ ਹੈ, ਸੁਖਾਂ ਦੀ ਜਲਾਵਤਨੀ ਹੈ । ਨਾਮ ਨੂੰ ਭੁੱਲਣ ਵਾਲੇ ਵਿਅਕਤੀ ਧਰਤੀ ਤੇ ਬੋਝ ਹਨ ।[120] ਉਹਨਾਂ ਵਿਅਕਤੀਆਂ ਦੇ ਜੀਵਨ ਨੂੰ ਧ੍ਰਿਕਾਰ ਹੈ ਜੋ ਰੱਬ ਨੂੰ ਛਡ ਕੇ ਕਿਸੇ ਹੋਰ ਤੇ ਟੇਕ ਰਖਦੇ ਹਨ ।

ਅਸਲ ਜੀਵਨ-ਜਾਚ ਦੀ ਜਾਣਕਾਰੀ ਲਈ ਬਾਬੇ ਫ਼ਰੀਦ ਨੇ ਵਿਅਕਤੀ ਨੂੰ ਸੰਸਾਰ ਦੀ ਪ੍ਰਕਿਰਤੀ ਬਾਰੇ ਗਿਆਨ ਕਰਵਾਇਆ ਹੈ । ਇਹ ਸੰਸਾਰ ਉਪਰੋਂ ਉਪਰੋਂ ਬੜਾ ਸੁਹਣਾ ਹੈ । ਇਸ ਦੇ ਸੁਆਦਾਂ ਦੀ ਮਸਤੀ ਵਿਚ ਵਿਅਕਤੀ 'ਖੱਟਣ ਵੇਲ' ਭੁੱਲਕੇ, ਮੌਤ ਵੱਲ ਵੱਧ ਜਾਂਦਾ ਹੈ ਤੇ ਪਛਤਾਵੇ ਦਾ ਸ਼ਿਕਾਰ ਹੋ ਜਾਂਦਾ ਹੈ ।[121] ਸੰਸਾਰ ਆਪਣੇ ਸਰੂਪ ਵਿਚ ਮੋਹ ਤੇ ਵਿਸ਼ੇ-ਵਿਕਾਰਾਂ ਦੀ ਪ੍ਰਕਿਰਤੀ ਕਾਰਨ ਅੱਗ ਦਾ ਰੂਪ ਹੈ[122] ਜਾਂ ਫਿਰ ਇਹ ਜ਼ਹਿਰ ਦਾ ਬਾਗ ਹੈ ਜਿਸ ਦੀਆਂ ਜ਼ਹਿਰੀ ਗੰਦਲਾਂ ਸਮਾਨ ਪਦਾਰਥ ਵਿਅਕਤੀ ਕੋਲੋਂ ਜੀਵਨ-ਪੂੰਜੀ ਖੋਹ ਲੈਂਦੇ ਹਨ ।[123] ਮੁਰਸ਼ਦ ਜਾਂ ਰੱਬ ਦੀ ਕ੍ਰਿਪਾ ਸਦਕਾ ਜਿਗਿਆਸੂ-ਵਿਅਕਤੀ ਸੰਸਾਰ ਦੀ ਅਸਲ ਪ੍ਰਕਿਰਤੀ ਨੂੰ ਜਾਣਕੇ, ਵਿਵੇਕ ਬੁੱਧੀ ਕੋਲੋਂ ਕੰਮ ਲੈਕੇ, ਦੁਨੀਆਵੀ ਜੀਵਨ-ਵਿਧੀ ਨੂੰ ਅਖੋਂ-ਪਰੋਖੇ ਕਰਕੇ, ਆਪਣੇ ਰਸਤੇ ਦੀ ਆਪ ਤਲਾਸ਼ ਕਰਦੇ ਹਨ ।

ਬਾਬੇ ਫ਼ਰੀਦ ਨੇ ਅਧਿਆਤਮਿਕ ਜੀਵਨ ਲਈ ਸੁਹਾਗਣ ਵਾਲੀ ਜੀਵਨ-ਸ਼ੈਲੀ ਨੂੰ ਸਹਾਇਕ ਸਾਧਨ ਮੰਨਿਆ ਹੈ ਕਿਉਂਕਿ ਇਹ ਰਿਸ਼ਤਾ ਸਮਾਜ ਰਾਹੀਂ ਪ੍ਰਵਾਣਿਤ ਰਿਸ਼ਤਾ ਹੈ ਅਤੇ ਸੰਜਮ, ਸਮਰਪਣ, ਸੇਵਾ, ਸਹਿਜ, ਕੋਮਲਤਾ, ਲੱਜਾ, ਸਾਦਗੀ, ਸਬਰ, ਮਿਠਾਸ ਤੇ ਬਦੀ-ਰਹਿਤ ਜੀਵਨ ਤੇ ਅਧਾਰਿਤ ਹੈ । ਇਹ ਜੀਵਨ-ਜੁਗਤ ਗੈਰ-ਵਿਵਾਹਿਕ ਸੰਬੰਧ ਅਥਵਾ ਪ੍ਰੇਮੀ-ਪ੍ਰੇਮਿਕਾ ਵਾਲੀ ਜੀਵਨ-ਵਿਧੀ ਤੇ ਅਧਾਰਿਤ ਨਹੀਂ ਜਿਸ ਵਿਚ ਚੰਚਲਤਾ, ਲਾਉਬਾਲੀਪਣ ਤੇ ਸੰਜਮ-ਰਹਿਤ ਵਤੀਰੇ ਦਾ ਦਖਲ ਹੁੰਦਾ ਹੈ । ਬਾਬਾ ਫ਼ਰੀਦ ਅਨੁਸਾਰ ਇਕ ਜਿਗਿਆਸੂ ਜੀਵ-ਰੂਪ ਇਸਤਰੀ 'ਸੁਹਾਗਣ-ਸ਼ੈਲੀ' ਰਾਹੀਂ ਹਰ ਵੇਲੇ ਪ੍ਰਭੂ ਦਾ ਵਸਲ ਮਾਣਦੀ ਹੈ ਜਿਸਨੇ ਪ੍ਰਭੂ ਤੋਂ ਬਿਨਾ ਹੋਰ ਕੋਈ ਵੀ ਝਾਕ ਛਡ ਦਿੱਤੀ ਹ[124] ਜੋ ਪ੍ਰਭੂ-ਪਤੀ ਨੂੰ ਭਾਅ ਗਈ ਹੈ ਤੇ ਜਿਸਨੂੰ ਲੋਕ-ਪ੍ਰਲੋਕ ਵਿਚ ਇਜ਼ਤ ਦਾ ਜੀਵਨ ਪ੍ਰਾਪਤ ਹੈ ।[125]

ਬਾਬੇ ਫ਼ਰੀਦ ਨੇ ਮਨੁੱਖੀ ਜ਼ਿੰਦਗੀ ਦੇ ਉਥਾਨ ਲਈ, ਬੇਦਾਰੀ ਦਾ ਜੀਵਨ ਅਖਤਿਆਰ ਕਰਨ ਲਈ ਕਿਹਾ ਜੋ ਆਤਮਿਕ ਜਾਗਰਤੀ ਨਾਲ ਸੰਬੰਧਿਤ ਹੈ। ਉਸਨੇ ਵਿਅਕਤੀ ਨੂੰ ਮਾਨਸਿਕ ਤੌਰ 'ਤੇ ਬੇਦਾਰ ਕਰਨ ਲਈ ਮੌਤ ਦੇ ਖੌਫ਼ ਅਥਵਾ ਸਹਿਮ ਦਾ ਬਾਰ ਬਾਰ ਚੇਤਾ ਕਰਵਾਇਆ ਹੈ। ਇਸ ਤਰ੍ਹਾਂ ਦੇ ਵਰਨਣ ਤੋਂ ਉਹਨਾਂ ਦਾ ਮਨੋਰਥ ਮਨੁੱਖ ਨੂੰ ਨਿਰਾਸ਼ਾਵਾਦ ਦੀ ਡੂੰਘੀ ਖਾਈ ਵਿਚ ਧਕਦਾ ਨਹੀਂ ਸਗੋਂ ਮਨੁੱਖ ਨੂੰ ਇਹ ਪ੍ਰੇਰਨਾ ਕਰਦਾ ਹੈ, ਕਿ ਉਹ ਬਦੀ ਤੋਂ ਖਹਿੜਾ ਛੁਡਾਵੇ ਤੇ ਰੱਬ ਦਾ ਪ੍ਰਤਿਨਿਧ ਬਣ ਕੇ, ਇਤਿਹਾਸਕ ਕਰਮ ਕਰਨ ਵੱਲ ਲੱਗੇ। ਅਸਲ ਵਿਚ ਉਹ ਮਨੁੱਖ ਨੂੰ ਐਸਾ ਆਸ਼ਾਵਾਦੀ ਬਣਾਉਣਾ ਚਾਹੁੰਦੇ ਹਨ ਜਿਸ ਨੂੰ ਸੰਸਾਰ ਦੀ ਵਾਸਤਵਿਕ ਚੇਤਨਾ ਪ੍ਰਾਪਤ ਹੈ ਇਸ ਕਰਕੇ ਉਹ ਮਨੁੱਖੀ ਆਤਮਾ ਨੂੰ ਪਾਰਗਾਮੀ ਪ੍ਰਕਿਰਤੀ ਪ੍ਰਦਾਨ ਕਰਨ ਲਈ ਇਉਂ ਸੰਬੋਧਨ ਕਰਦੇ ਹਨ :

***ਫ਼ਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ।***
***ਸਾਈ ਜਾਇ ਸਮਾਲਿ ਜਿਥੈ ਹੀ ਤਉ ਵੰਞਣਾ।***[126]

ਬਾਬਾ ਫ਼ਰੀਦ ਨੇ ਮਨੁੱਖ ਨੂੰ ਹਮੇਸ਼ਾਂ ਹੀ ਸੱਚਾ, ਸੁੱਚਾ, ਸਾਦਾ, ਸਾਬਰ, ਸ਼ਾਕਰ, ਅਹਿੰਸਕ, ਮਿੱਠਾ, ਨਿਮਰ, ਰੱਬ-ਤਰਸ ਤੇ ਰੱਬ-ਪੂਜ ਹੋਣ ਲਈ ਪ੍ਰੇਰਿਆ ਤੇ ਉਸਨੂੰ ਝੂਠੀ ਦੁਨੀਆਂ ਮਗਰ ਲੱਗ ਕੇ, ਸ਼ਖ਼ਸੀਅਤ ਦੇ ਰਸਾਤਲ ਵਲ ਜਾਣ, ਪ੍ਰਤੀ ਸੁਚੇਤ ਕੀਤਾ। ਉਹਨਾਂ ਨੇ ਸਦਾ ਹੀ ਮਨੁੱਖੀ ਜੀਵਨ ਨੂੰ ਸਫ਼ਲ ਕਰਨ ਲਈ ਪ੍ਰਭੂ ਤੋਂ ਦਰਵੇਸ਼ੀ ਦੀ ਖ਼ੈਰ ਮੰਗੀ ਤੇ ਉਸ ਨੂੰ ਵਿਸ਼ਵ ਪਿਆਰ, ਸ਼ਾਂਤੀ, ਸਹਿਨਸ਼ੀਲਤਾ ਤੇ ਸਰਬ ਸਾਂਝੀਵਾਲਤਾ ਦੀ ਪ੍ਰੇਰਨਾ ਕੀਤੀ।

ਬਾਬੇ ਫ਼ਰੀਦ ਦੀ ਅਧਿਆਤਮਿਕ ਸਾਧਨਾ ਵਿੱਚ ਰੱਬ ਤੋਂ ਬਿਨਾਂ ਸਮੂੰਹ ਸੰਸਾਰੀ ਇੱਛਾਵਾਂ ਨੂੰ ਮਨ 'ਚੋਂ ਬਾਹਰ ਕਢਣਾ (ਜ਼ੁਹਦ), ਪਛਤਾਵੇ ਦੀ ਭਾਵਨਾ,[127] ਤਨ ਮਨ ਦੀ ਗਰੀਬੀ, ਸਬਰ ਦੀ ਖੂਬੀ,[128] ਆਪੇ ਦੇ ਵਸੀਕਰਣ ਲਈ ਆਤਮ-ਦਮਨ,[129] ਈਸ਼ਵਰ ਨੂੰ ਹਾਜ਼ਰ ਨਾਜ਼ਰ ਕਰਕੇ ਜਾਣਨਾ (ਮੁਰਾਕਬਾ)[130], ਹਰ ਵੇਲੇ ਆਪਣੇ ਅਮਲਾਂ ਦਾ ਲੇਖਾ ਜੋਖਾ ਕਰਨਾ (ਮੁਹਾਸਬਾ)[131], ਪ੍ਰਭੂ ਦਾ ਜ਼ਿਕਰ ਅਥਵਾ ਧਿਆਨ[132], ਦਿੱਲ ਦੀ ਪਵਿਤਰਤਾ, ਸਿਰਫ਼ ਈਸ਼ਵਰ ਦੀ ਪ੍ਰਾਪਤੀ ਦੇ ਟੀਚੇ ਤੇ ਕੇਂਦਰਿਤ ਹੋਣਾ (ਇਖ਼ਲਾਸ)[133], ਸਿਦਕ ਭਾਵ ਕੇਵਲ ਈਸ਼ਵਰ ਪ੍ਰਤੀ ਝੁਕਾਉ ਦੇ ਮਨੋਰਥ ਪ੍ਰਤੀ ਸਚਿਆਰ ਹੋਣ ਦੀ ਪ੍ਰਵਿਰਤੀ[134], ਆਪਣੀ ਸੁਰੱਖਿਅਤਾ ਦੀ ਸਾਰੀ ਜ਼ਿੰਮੇਵਾਰੀ ਅੱਲਾ ਤੇ ਸੁੱਟਣ ਸੰਬੰਧੀ ਭਰੋਸਾ (ਤਵੱਕਲ)[135], ਦੈਵੀ ਏਕਤਾ ਵਿਚ ਵਿਚਰਨ ਦਾ ਅਹਿਸਾਸ[136], ਸਾਦਗੀ ਵਿਚ ਹੀ ਸਬਰ ਨਾਲ ਜੀਵਨ ਗੁਜ਼ਾਰਨ ਦੀ ਪ੍ਰਵਿਰਤੀ (ਸ਼ੁਕਰ)[137], ਰੱਬੀ ਮਿਲਾਪ ਲਈ ਵਿਧੀ ਵਜੋਂ ਇਸ਼ਕ ਦੀ ਪ੍ਰਵਾਨਗੀ[138], ਪ੍ਰਭੂ-ਮਿਲਾਪ ਦੇ ਰੂਹਾਨੀ ਮਾਰਗ ਤੇ ਨਿਰੰਤਰ ਵਧਦੇ ਜਾਣਾ (ਸ਼ੌਕ)[139], ਇਕੋ ਇਕ ਰੱਬ ਦੀ ਪੂਜਾ[140], ਰੂਹਾਨੀ ਪ੍ਰਵਾਹ ਨੂੰ ਜਾਰੀ ਰੱਖਣ ਲਈ ਮੈਂ ਦਾ ਅਭਾਵ ਕਰਕੇ[141] ਅਥਵਾ ਆਪਣੇ ਆਪੇ ਨੂੰ ਸੁਆਰ ਕੇ, ਹਸਤੀ ਦੇ ਵਿਸ਼ਵਵਿਆਪੀ ਪੱਧਰ ਤੇ ਜੀਣ ਦੀ ਵਿਧੀ, ਸੱਚੇ ਰੱਬ ਦੀ ਆਸ ਤੇ ਦੋਜ਼ਖ ਦੇ ਡਰ ਵਿਚ ਰਹਿਣ ਦੀ ਜੀਵਨ-ਵਿਧੀ ਅਪਨਾਉਣ ਦੀਆਂ ਆਸਾਂ ਤੇ ਉਮੰਗਾਂ ਸ਼ਾਮਲ ਹਨ।[142]

### (7) ਉਤਮ ਮਾਨਵੀ ਸਭਿਆਚਾਰ ਦੀ ਸਥਾਪਨਾ :

ਬਾਬੇ ਫ਼ਰੀਦ ਨੇ ਉਤਮ ਮਾਨਵੀ ਸਭਿਆਚਾਰ ਦੇ ਸੰਕਲਪ ਨੂੰ ਖ਼ਾਲਕ ਤੇ ਖ਼ਲਕਤ ਦੀ ਏਕਤਾ ਦੇ ਸਿਧਾਂਤ ਤੇ ਵਿਕਸਿਤ ਕੀਤਾ। ਬਾਬਾ ਫ਼ਰੀਦ ਹਰ ਪ੍ਰਾਣੀ ਵਿਚ ਪ੍ਰਭੂ ਦੀ ਏਕਤਾ ਦੇ ਦੀਦਾਰ ਕਰਦਾ ਹੈ। ਉਸ ਲਈ ਕੋਈ ਵੀ ਚੰਗਾ ਬੁਰਾ ਨਹੀਂ। ਬਾਰ੍ਹਵੀਂ ਤੇਰ੍ਹਵੀਂ ਸਦੀ ਦਾ

ਸਮਾਜ ਪੂਰੀ ਤਰ੍ਹਾਂ ਵਿਖੰਡਿਤ ਸਮਾਜ ਸੀ। ਜੇਤੂ ਮੁਸਲਮਾਨ ਧਾਰਮਕ ਹਉਮੈਂ ਦੀ ਪ੍ਰਵਿਰਤੀ ਅਧੀਨ ਜਬਰੀ ਧਰਮ-ਪਰਿਵਰਤਨ ਵਿਚ ਰੁਝਾ ਹੋਇਆ ਸੀ। ਮੁਸਲਮਾਨਾਂ ਤੇ ਮੰਗੋਲਾਂ ਦੇ ਲਗਾਤਾਰ ਹਮਲਿਆਂ ਕਾਰਨ ਲੋਕ ਸਤਾਏ ਹੋਏ ਸਨ। ਇਨ੍ਹਾਂ ਹਮਲਿਆਂ ਕਾਰਨ ਅਨੇਕਾਂ ਮੁਸਲਮਾਨ ਕਾਫਲਿਆਂ ਦੇ ਰੂਪ ਵਿਚ ਸ਼ਰਨਾਰਥੀ ਬਣ ਕੇ ਭਾਰਤ ਵਿਚ ਆ ਕੇ ਟਿੱਕ ਗਏ ਸਨ।[143] ਸਮਾਜਕ ਅਨਿਆਂ, ਅਸਮਾਨਤਾ ਤੈ ਗੁਲਾਮੀ ਨਾਲ ਦੂਸ਼ਿਤ ਹੋਏ ਵਾਤਾਵਰਨ ਵਿਚ ਇਕਸੁਰਤਾ ਤੇ ਸੰਘਟਨ ਸਥਾਪਿਤ ਕਰਨ ਲਈ, ਬਾਬੇ ਫ਼ਰੀਦ ਨੇ 'ਹਿਕ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ' ਦੀ ਤੌਹੀਦ ਦੀ ਅਵਾਜ਼ ਦਿੱਤੀ। ਇਸ ਤਰ੍ਹਾਂ ਉਸ ਨੇ ਮਨੁੱਖੀ ਅਹਿਸਾਸਾਂ ਵਿਚ ਕੋਮਲਤਾ ਤੇ ਸੂਖਮਤਾ ਦੇ ਗੁਣਾਂ ਦਾ ਪ੍ਰਵੇਸ਼ ਕਰਵਾਇਆ। ਬਾਬਾ ਫ਼ਰੀਦ ਨੇ ਸਪਸ਼ਟ ਕੀਤਾ ਕਿ ਜਿਸ ਕਿਸੇ ਨੇ ਵੀ ਪਰਮਾਤਮਾ ਨੂੰ ਮਿਲਣਾ ਹੈ ਤਾਂ ਉਸ ਲਈ ਕਿਸੇ ਦਾ ਦਿਲ, ਨਾ ਦੁਖਾਉਣਾ ਹੀ ਅੰਤਿਮ ਤੇ ਪਹਿਲੀ ਸ਼ਰਤ ਹੈ।

ਬਾਬਾ ਫ਼ਰੀਦ ਮਾਨਸਕ ਤੌਰ 'ਤੇ ਅਰੋਗ ਸਮਾਜ ਦੀ ਕਲਪਨਾ ਕਰਦਾ ਹੈ ਜਿਸ ਵਿਚ ਕੋਈ ਵੀ ਵਿਅਕਤੀ ਬੁਰਾ ਵਤੀਰਾ ਕਰਨ ਵਾਲੇ ਵਿਅਕਤੀ ਨਾਲ ਅਛਾਈ ਨਾਲ ਪੇਸ਼ ਆਉਂਦਾ ਹੈ। ਉਸ ਦੇ ਮਨ ਵਿਚ ਕਿਸੇ ਕਿਸਮ ਦੇ ਬਦਲੇ ਦੀ ਭਾਵਨਾ ਨਹੀਂ ਉਪਜਦੀ। ਮੁਕੀਆਂ ਮਾਰਨ ਵਾਲੇ ਵਿਅਕਤੀ ਦੇ ਘਰ ਜਾਕੇ, ਉਸ ਦੇ ਪੈਰ ਚੁੰਮਣ ਦੀ ਸਿਫ਼ਾਰਿਸ ਕਰਕੇ, ਬਾਬਾ ਫ਼ਰੀਦ ਨੇ ਜਾਬਰ ਵਿਅਕਤੀ ਨੂੰ ਮਨੋਵਿਗਿਆਨਕ ਤੌਰ 'ਤੇ, ਤਬਦੀਲ ਕਰਨ ਦਾ ਉਦੇਸ਼ ਸਾਹਮਣੇ ਰਖਿਆ।[144] ਬਾਬੇ ਫ਼ਰੀਦ ਦੇ ਆਤਮਿਕ ਸੰਦੇਸ਼ ਵਿਚ ਕਿਸੇ ਕਿਸਮ ਦੀ ਸੰਪਰਦਾਇਕਤਾ ਜਾਂ ਸੰਕੀਰਣਤਾ ਨਹੀਂ ਹੈ। ਇਸ ਸੰਦੇਸ਼ ਦਾ ਆਧਾਰ ਸਮੂੰਹ ਸਮਾਜ ਦੀ ਵੈਰ ਵਿਤਕਰੇ ਤੋਂ ਰਹਿਤ ਹੋਕੇ ਸੇਵਾ ਕਰਨਾ ਹੈ। ਜਬਰ ਦਾ ਟਾਕਰਾ ਸਬਰ ਨਾਲ ਕਰਨ ਦੀਆਂ ਮਿਸਾਲਾਂ, ਨਵੀਂ ਕਿਸਮ ਦੀ ਭਾਈਬੰਦੀ ਤੇ ਮਾਨਵੀ ਏਕਤਾ ਨੂੰ ਪ੍ਰਤੱਖ ਕਰਦੀਆਂ ਹਨ।

ਬਾਬੇ ਫ਼ਰੀਦ ਨੇ ਆਦਰਸ਼ਕ ਸਮਾਜ ਦੇ ਉਦੇਸ਼ ਦੀ ਪ੍ਰਾਪਤੀ ਲਈ ਐਸੇ ਸੰਤਾਂ ਤੇ ਸੂਫੀਆਂ ਦੇ ਵਿਅਕਤੀਤੱਵ ਉਸਾਰਨ ਦਾ ਯਤਨ ਕੀਤਾ ਜਿਹਨਾਂ ਨੇ ਆਪਣੇ ਜੀਵਨ ਦੇ ਚਲਨ ਨੂੰ ਪਛਾਣਿਆ ਹੈ.ਜੋ ਵੈਰਾਗੀ ਹੋ ਕੇ, ਇਸ 'ਕਲਰ ਰੂਪ ਛਪੜੀ' ਦੁਨੀਆਂ ਦਾ ਵਿਸ਼ੇ ਵਿਕਾਰਾਂ ਦਾ ਪਾਣੀ ਨਹੀਂ ਪੀਂਦੇ[145]। ਇਸ ਤਰ੍ਹਾਂ ਦੇ ਮਹਾਂਪੁਰਖਾਂ ਮਾਨਸਕ ਜਾਂ ਸਰੀਰਕ ਭੁੱਖ ਦੀ ਤ੍ਰਿਪਤੀ ਵਾਲੇ ਕਰਮ ਨੂੰ ਮਨੁੱਖੀ ਕਦਰਾਂ ਦੇ ਪ੍ਰਤੀਕੂਲ ਸਮਝਦੇ ਹਨ ਜੋ ਬਾਹਰਲੇ ਸਰੀਰਕ ਸੁਹਜ, ਮਨ ਭਰਮਾਉਣੀ ਖਾਧ-ਖੁਰਾਕ ਤੇ ਮਾਲ ਜਾਇਦਾਦ ਵਿਚ ਚਿਤ ਨਹੀਂ ਲਗਾਉਂਦੇ। ਜਿਨ੍ਹਾਂ ਨੇ ਅੰਦਰਲੇ ਤੇ ਬਾਹਰਲੇ ਜੀਵਨ ਵਿਚ ਤਬਦੀਲੀ ਲਿਆ ਕੇ ਦਰਵੇਸ਼ੀ ਪੱਧਰ ਪ੍ਰਾਪਤ ਕਰ ਲਈ ਹੈ, ਜਿਹਨਾਂ ਨੂੰ ਦ੍ਰਿਸ਼ਟਮਾਨ ਦੀ ਨਾਸ਼ਮਾਨਤਾ ਦੀ ਚੇਤਨਾ ਨੇ ਆਤਮਿਕ ਤੌਰ 'ਤੇ ਬੇਕਾਰ ਕਰ ਦਿੱਤਾ ਹੈ, ਜਿਨ੍ਹਾਂ ਦੇ ਕਰਮ ਦਿਵ-ਚੇਤਨਾ ਵਾਲੇ ਹੋ ਗਏ ਹਨ, ਜਿਨ੍ਹਾਂ ਨੇ ਗੁਣ-ਹੀਨ ਕਰਮਾਂ ਨੂੰ ਤਿਆਗ ਦਿੱਤਾ ਹੈ ਤਾਂਕਿ ਰੱਬ ਦੇ ਦਰਬਾਰ ਵਿਚ ਉਨ੍ਹਾਂ ਨੂੰ ਸ਼ਰਮਿੰਦਗੀ ਨਾ ਉਠਾਉਣੀ ਪਵੇ। ਇਨ੍ਹਾਂ ਜਗਿਆਸੂਆਂ ਦਾ ਹੰਕਾਰ ਮੌਤ ਤੇ ਕਬਰ ਦੀ ਚੇਤਨਾ ਨੇ ਨਸ਼ਟ ਕਰ ਦਿੱਤਾ ਹੈ, ਜੋ ਉਤਮ ਮਤਿ ਦੇ ਧਾਰਨੀ ਹੁੰਦੇ ਹੋਏ ਆਪਣੀ ਸ਼ਕਤੀ ਦਾ ਵਿਖਾਲਾ ਨਹੀਂ ਕਰਦੇ,[146] ਜਿਨ੍ਹਾਂ ਦਾ ਸਭ ਕੁਝ ਸਮਾਜ ਨੂੰ ਸਮਰਪਿਤ ਹੈ, ਜਿਨ੍ਹਾਂ ਨੂੰ ਭਵਿੱਖਤ ਦੀ ਕੋਈ ਚਿੰਤਾ ਨਹੀਂ ਜਿਨ੍ਹਾਂ ਦਾ ਜੀਵਨ ਪੰਛੀਆਂ ਵਾਂਗ ਰੱਬ-ਆਸ਼ਰਿਤ ਹੈ।

ਬਾਬੇ ਫ਼ਰੀਦ ਦੇ ਸੁਪਨੇ ਦਾ ਮਾਨਵੀ ਸਭਿਆਚਾਰ ਮਨੁੱਖੀ ਸਨਮਾਨ ਦੀ ਇੱਕੋ ਇੱਕ ਪ੍ਰਮੁੱਖ ਕੀਮਤ ਤੇ ਅਧਾਰਿਤ ਹੈ। ਸਾਰੇ ਵਿਅਕਤੀ ਪ੍ਰਭੂ-ਅੰਸ਼ੀ ਹੋਣ ਕਰਕੇ ਬਰਾਬਰ ਹਨ ਤੇ

ਅਣਮੋਲ ਮੋਤੀਆ ਵਾਂਗ ਪ੍ਰੇਮ ਤੇ ਸ਼ਰਧਾ ਦੇ ਪਾਤਰ ਹਨ।[147] ਬਾਬੇ ਫ਼ਰੀਦ ਦੇ ਸੰਕਲਪਕ ਸਮਾਜ ਵਿਚ ਇਹਨਾਂ ਨੂੰ ਏਨਾ ਗੌਰਵ ਤੇ ਸਨਮਾਨ ਪ੍ਰਾਪਤ ਹੋਵੇਗਾ ਕਿ ਇਹ ਕਿਸੇ ਵੀ ਮਨੁੱਖੀ ਗੁਲਾਮੀ ਤੋਂ ਸੁਤੰਤਰ ਹੋਣਗੇ। ਇਨ੍ਹਾਂ ਲਈ ਸੁਤੰਤਰਤਾ ਜੀਵਨ ਸਮਾਨ ਤੇ ਗੁਲਾਮੀ ਮੌਤ ਸਮਾਨ ਹੋਵੇਗੀ।

ਬਾਬੇ ਫ਼ਰੀਦ ਦੀ ਬਾਣੀ ਵਿਚ ਦਿੱਤੇ ਆਦਰਸ਼ ਸਦਾਚਾਰ ਦਾ ਸੰਦੇਸ਼ ਅਜ ਵੀ ਸਾਰਥਕ ਹੈ। ਚੰਗੇ ਨਾਲ ਚੰਗਿਆਈ ਵਰਤਣੀ ਚੰਗੀ ਗਲ ਹੈ ਪਰ ਬੁਰੇ ਦਾ ਉਤਰ ਬੁਰਿਆਈ ਨਾਲ ਨਾ ਦੇਣਾ ਆਦਰਸ਼ ਸਦਾਚਾਰ ਹੈ। ਉਸਦੀ ਬਾਣੀ ਦੇ ਸਦਾਚਾਰਕ ਪ੍ਰਬੰਧ ਵਿਚੋਂ ਇਕ ਸਦਾਚਾਰਕ ਵਿਅਕਤੀ ਦੀ ਸਿਰਜਣਾ ਹੁੰਦੀ ਨਜ਼ਰ ਆਉਂਦੀ ਹੈ ਜੋ ਸੱਚ, ਨਿਮਰਤਾ, ਖਿਮਾ, ਪ੍ਰਾਹੁਣਚਾਰੀ, ਮਿੱਠਾ ਬੋਲਣਾ, ਦੁੱਖ-ਸੁੱਖ ਦੀ ਸੰਭਾਵਨਾ ਵਾਲਾ ਤੇ ਸ਼ਾਤੀਵਾਦ ਦਾ ਉਪਾਸ਼ਕ ਹੈ ਅਤੇ ਜੋ ਗੁੱਸੇ, ਸ੍ਵੈ-ਅਭਿਮਾਨ, ਲਾਲਚ ਤੇ ਕੁਕਰਮ ਨੂੰ ਤਿਆਗਣ ਵਾਲਾ ਹੈ। ਅਜੇਹਾ ਸਦਾਚਾਰ ਵਿਅਕਤੀ ਇਕ ਆਦਰਸ਼ ਸਮਾਜ ਨੂੰ ਜਨਮ ਦੇਵੇਗਾ ਤੇ ਇਸ ਤਰ੍ਹਾਂ ਉਤਮ ਮਾਨਵੀ ਸਭਿਆਚਾਰ ਦੀ ਸਥਾਪਨਾ ਦਾ ਉਦੇਸ਼ ਸਾਕਾਰ ਹੋ ਸਕੇਗਾ।

**(8) ਇਕ ਸਫਲ ਤੇ ਸੁਹਿਰਦ ਕਵੀ :**

ਬਾਬਾ ਫ਼ਰੀਦ ਇਕ ਸਫਲ ਤੇ ਸੁਹਿਰਦ ਕਵੀ ਹੈ। ਉਸ ਦੀ ਰਚਨਾ ਕਲਾ-ਮਈ ਵਿਸ਼ੇਸ਼ਤਾਵਾਂ ਦੀ ਧਾਰਨੀ ਹੈ। ਉਸਨੇ ਆਪਣੇ ਵਿਚਾਰਾਂ ਨੂੰ ਲੋਕ-ਦਿਲਾਂ ਤਕ ਪਹੁੰਚਾਉਣ ਲਈ ਲੋਕਾਂ ਦੇ ਜਾਣੇ ਪਛਾਣੇ ਛੰਦ ਦੋਹਰੇ ਅਥਵਾ ਸਲੋਕ ਦੇ ਕਾਵਿ-ਰੂਪ ਨੂੰ ਆਪਣਾ ਮੁਖ ਵਾਹਨ ਬਣਾਇਆ। ਉਸਦੇ ਸਲੋਕਾਂ ਦਾ ਮੁੱਖ ਗੁਣ ਇਹ ਹੈ ਕਿ ਇਹਨਾਂ ਵਿਚ ਗਿਣਤੀ ਦੇ ਸ਼ਬਦਾਂ ਵਿਚ ਇਕ ਪੂਰਾ ਚਿਤਰ ਜਾਂ ਇਕ ਮੁਕੰਮਲ ਕੈਫੀਅਤ ਜਾਂ ਇਕ ਸੰਪੂਰਣ ਵਿਚਾਰ ਪੇਸ਼ ਕੀਤਾ ਮਿਲਦਾ ਹੈ। ਉਸਦੀ ਕਾਵਿ-ਕਲਾ ਦਾ ਆਧਾਰ ਪ੍ਰਸਪਰ ਵਿਰੋਧੀ ਅਵਸਥਾਵਾਂ ਹਨ ਜਿਨ੍ਹਾਂ ਨੂੰ ਇਕ ਦੂਜੇ ਦੇ ਮੁਕਾਬਲੇ ਖੜਾ ਕੀਤਾ ਗਿਆ ਹੈ। ਇਸ ਤਰ੍ਹਾਂ ਉਹ ਪਾਠਕ ਨੂੰ ਭਾਵੁਕ ਤੇ ਬੌਧਿਕ ਦੁਆਰਥਤਾ ਦਾ ਰੱਸ ਪ੍ਰਦਾਨ ਕਰਦਾ ਹੈ। ਜਿਵੇਂ ਹੇਠਲੇ ਸਲੋਕ ਵਿਚ ਰਾਜ ਮਹਿਲ ਤੇ ਐਸਵਰਜ਼ ਦੀ ਤਸਵੀਰ ਬਿਆਨ ਕਰਕੇ ਅਗਲੀ ਤੁੱਕ ਵਿਚ ਕਬਰਿਸਤਾਨ ਦਾ ਚਿਤਰ ਉਲੀਕਦਾ ਹੈ।[148] ਜਿਵੇਂ :

*ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ।*
*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ।*[149]

ਸ਼ੇਖ ਫ਼ਰੀਦ ਇਕ ਰਹੱਸਵਾਦੀ ਕਵੀ ਹੈ ਜਿਸਨੇ ਆਪਣੇ ਰਹੱਸਵਾਦੀ ਅਨੁਭਵ ਪ੍ਰਤੀਕਾਂ ਵਿਚ ਬਿਆਨ ਕੀਤੇ ਹਨ। ਮੁਸਲਮਾਨ ਰਹੱਸਵਾਦੀਆਂ ਨੇ ਆਮ ਕਰਕੇ ਬਿੰਬਾਵਲੀ ਤੇ ਸੰਕੇਤਾਵਲੀ ਈਰਾਨ ਦੀ ਸਿਧਾਂਤਕ ਤੇ ਬੌਧਿਕ ਖੇਤਰ ਵਿਚੋਂ ਲਈ ਹੈ ਪਰ ਫ਼ਰੀਦ ਨੇ ਇਸ ਪਰੰਪਰਾ ਨੂੰ ਤੋੜ ਕੇ ਪੰਜਾਬ ਦੇ ਵਾਤਾਵਰਨ ਵਿਚੋਂ ਬਿੰਬਾਵਲੀ ਤੇ ਸੰਕੇਤਾਂਵਲੀ ਵਰਤੀ ਹੈ। ਜਿਵੇਂ ਆਸਾ ਰਾਗ ਦੇ ਇਕ ਸ਼ਬਦ ਵਿਚ ਫ਼ਰੀਦ ਜੀ ਨੇ ਚਲਾਇਮਾਨ ਪ੍ਰਕਿਰਤੀ ਦੇ ਚਿਤਰਾਂ ਰਾਹੀਂ ਜੀਵਨ ਦੀ ਨਾਸ਼ਮਾਨਤਾ ਦਾ ਬੋਧ ਕਰਾਇਆ ਹੈ। ਜਿਵੇਂ :

*ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ।*
*ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ।*[150]

ਇਸ ਤਰ੍ਹਾਂ ਇਕ ਹੋਰ ਸਲੋਕ ਵਿਚ ਛੇਤੀ ਨਾਲ ਗੁਜਰਦਾ ਜੀਵਨ ਥੋੜੇ ਜਿਹਾ ਤਿਲਾਂ ਦੀ ਬੁੱਕ ਵਾਂਗ ਹੈ। ਇਹ ਤਿੱਲ ਪੰਜਾਬ ਦੇ ਪਿੰਡਾਂ ਵਾਂਗ ਉਗਾਏ ਜਾਂਦੇ ਹਨ। ਜੀਵਨ ਜਿਸ ਤੇ ਮੌਤ

ਅਚਿੰਤੇ ਵਾਰ ਕਰਦੀ ਹੈ, ਉਹ ਬਾਜ ਦੇ ਬੇ-ਰਹਿਮ ਜਬਾੜੇ ਵਿਚ ਆਏ ਹੰਸ ਵਾਂਗ ਹੈ। ਮਨੁੱਖ ਦੀ ਮੂਰਖਤਾ ਕਿਸਾਨ ਦੀਆਂ ਸੂਝ-ਹੀਣ ਝੂਠੀਆਂ ਆਸਾਂ ਦੀ ਤਰ੍ਹਾਂ ਹਨ।[151] ਉਪਰੋਕਤ ਪੰਜਾਬੀ ਜੀਵਨ ਨਾਲ ਸੰਬੰਧਿਤ ਸ਼ਬਦਾਵਲੀ ਦੇ ਆਧਾਰ ਤੇ ਹੀ ਡਾ. ਅਤਰ ਸਿੰਘ ਪੰਜਾਬੀ ਸੂਫੀ ਕਾਵਿ ਨੂੰ ਵਸਤੂ ਤੇ ਰੂਪ ਦੋਹਾਂ ਪੱਖਾਂ ਤੋਂ ਕਿਰਸਾਣੀ ਕਲਾ ਦਾ ਅੰਗ ਮੰਨਦੇ ਹਨ।[152]

ਮਨੁੱਖੀ ਆਤਮਾ ਦੇ ਪ੍ਰਭੂ ਵਲ ਵਿਕਾਸ ਕਰਨ ਦੀ ਤਾਂਘ ਦੇ ਪ੍ਰਗਟਾਵੇ ਲਈ ਬਾਬੇ ਫ਼ਰੀਦ ਨੇ ਸਫ਼ਰ ਨਾਲ ਸੰਬੰਧਿਤ ਚਿੰਨਾਵਲੀ ਦੀ ਵਰਤੋਂ ਕੀਤੀ। ਜਿਵੇਂ ਨਦੀ (ਜੀਵਨ ਦੀ ਨਦੀ), ਕੰਧੀ (ਕਿਨਾਰਾ), ਬੇੜਾ (ਸਰੀਰ), ਕਪਰ (ਵਿਸ਼ੇ ਵਿਕਾਰ), ਪਾਤਣ (ਮੁਰਸ਼ਦ)। ਇਸ ਤਰ੍ਹਾਂ ਉਸਨੇ ਰਸਤੇ ਦੀਆਂ ਮੁਸ਼ਕਲਾਂ ਬਿਆਨ ਕਰਨ ਲਈ ਚਿੱਕੜ, ਮੀਂਹ, ਵਣਾਂ ਦੇ ਕੰਡੇ, ਆਦਿ ਚਿੰਨ ਵਰਤੇ।[153] ਬਾਬਾ ਫ਼ਰੀਦ ਨੇ ਪ੍ਰਭੂ-ਮਿਲਾਪ ਲਈ ਬਾਤਨੀ (ਅੰਤਰੀਵੀ ਪਵਿੱਤਰਤਾ) ਦੀ ਜ਼ੋਰਦਾਰ ਪ੍ਰੇਰਨਾ ਕੀਤੀ ਤੇ ਆਤਮਿਕ ਕਾਇਆਂ ਕਲਪ ਲਈ ਤਨ ਨੂੰ ਤੰਦੂਰ, ਹੱਡੀਆਂ ਨੂੰ ਬਾਲਣ ਤੇ ਸਿਰ ਦੇ ਭਾਰ ਤੁਰਨ ਆਦਿ ਕਠਨ ਪ੍ਰਕਿਰਿਆ ਦੇ ਬਿੰਬ ਵਰਤੇ।[154] ਉਸਨੇ ਪਰਮਾਤਮਾ ਲਈ ਤੜਪ ਤੇ ਵਿਆਕੁਲਤਾ ਨੂੰ ਪ੍ਰਗਟ ਕਰਨ ਲਈ ਪੰਜਾਬੀ ਜੀਵਨ ਵਿਚੋਂ 'ਸੁਹਾਗਣ' ਦਾ ਪ੍ਰਤੀਕ ਵਰਤਿਆ ਜੋ ਪਰਮਾਤਮਾ ਨਾਲ ਸੰਬੰਧ ਉਤਪੰਨ ਕਰਨ ਲਈ ਨਿਮਰ ਤੇ ਗ੍ਰਹਿਣਸ਼ੀਲ ਵਤੀਰਾ ਅਪਨਾਉਂਦੀ ਹੈ। ਇਹ ਪ੍ਰਤੀਕ ਵਿਕਸਿਤ ਮਨੁੱਖੀ ਸਭਿਆਚਾਰ ਦਾ ਲਖਾਇਕ ਹੈ। ਪਰਮਾਤਮਾ ਤੋਂ ਮੁਨਕਰ ਕਾਫਰ ਜਾਂ ਮਨਮੁੱਖ ਲਈ ਬਾਬੇ ਫ਼ਰੀਦ ਨੇ 'ਡੋਹਾਗਣ' ਦਾ ਪ੍ਰਤੀਕ ਵਰਤਿਆ ਜੋ ਹਉਮੈ ਅਥਵਾ ਆਪ ਮੁਹਾਰਤਾ ਕਾਰਨ ਪਤੀ ਵਲੋਂ ਤਿਆਗ ਦਿੱਤੀ ਜਾਂਦੀ ਹੈ ਤੇ ਪਛਤਾਵਾ ਹੀ ਜਿਸ ਦੀ ਕਿਸਮਤ ਬਣ ਜਾਂਦਾ ਹੈ। ਹੇਠਲੇ ਇਸ ਸਲੋਕ ਵਿਚ ਸੁਹਾਗਣ ਦੇ ਦੁਹਾਗਣ ਦੇ ਪ੍ਰਤੀਕਾਂ ਦੁਆਰਾ ਬਾਬੇ ਫ਼ਰੀਦ ਨੇ ਗੁਰਮੁਖ ਨੇ ਮਨਮੁੱਖ ਦੀ ਪ੍ਰਕਿਰਤੀ ਨੂੰ ਬਿਆਨ ਕੀਤਾ ਹੈ। ਜਿਵੇਂ :

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ।*[155]

ਫ਼ਰੀਦ-ਬਾਣੀ ਦਾ ਪ੍ਰਮੁੱਖ ਪ੍ਰੇਰਣਾ-ਸ੍ਰੋਤ ਮੌਤ ਜਾਂ ਮੌਤ ਦਾ ਡਰ ਹੈ।[156] ਉਸ ਦੀ ਬਿੰਬ-ਸਿਰਜਣਾ, ਪ੍ਰਤੀਕ-ਰਚਨਾ, ਭਾਵ-ਸੰਜਮ ਅਤੇ ਪਦਾਵਲੀ ਸਭ ਮੌਤ ਤੋਂ ਹੀ ਹੋਂਦ ਪ੍ਰਾਪਤ ਕਰਦੇ ਹਨ। ਫ਼ਰੀਦ-ਬਾਣੀ ਅਨੁਸਾਰ ਰੱਬ ਸਿਰਮੌਰ ਸੱਤਾ ਵਾਲਾ ਹੈ ਪਰ ਫ਼ਰੀਦ ਰੱਬ ਤੋਂ ਵਧੀਕ ਮਨੁੱਖ ਦੀ ਮੌਤ ਨੂੰ ਆਪਣੀ ਦ੍ਰਿਸ਼ਟੀ ਵਿਚ ਰੱਖਦਾ ਹੈ। ਸ਼ੁਧ ਮਾਨਵੀ ਤੱਥ ਦੇ ਰੂਪ ਵਿਚ, ਮੌਤ ਤੋਂ ਬਾਹਰੇ ਵਰਨਣ ਦੀ ਇਕ ਉਦਾਹਰਣ ਪੇਸ਼ ਹੈ।

*ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ।*
*ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ।*[157]

ਫ਼ਰੀਦ ਬਾਣੀ ਦੇ ਸੁਹਜ-ਚਿਤਰ ਮੌਤ ਦੇ ਜੀਵਨ ਦੇ ਤਣਾਉ ਤੋਂ ਪੈਦਾ ਹੁੰਦੇ ਹਨ। ਉਹ ਮੌਤ ਦੀ ਨਜ਼ਰ ਰਾਹੀਂ ਜੀਵਨ ਤੇ ਜੀਉਂਦੇ ਵਿਅਕਤੀ ਦੀ ਨਜ਼ਰ ਰਾਹੀਂ ਮੌਤ ਨੂੰ ਦੇਖਦਾ ਹੈ।[158] ਮੌਤ ਨੂੰ ਵਿਆਹ ਦੀ ਪ੍ਰਤੀਕ ਰੂੜੀ ਵਿਚ ਪੇਸ਼ ਕਰਦਿਆਂ ਉਸਨੇ ਸਾਹੇ-ਲਿਖਾਈ, ਮੌਤ-ਲਾੜੇ ਦੀ ਮੂੰਹ ਵਿਖਾਈ, ਜਿੰਦ ਵਹੁਟੀ, ਮਰਣ-ਵਰੁ, ਪਰਨਾਉਣਾ ਆਦਿ ਦਾ ਵਰਨਣ ਕਰਕੇ, ਮੌਤ ਦੀ ਕੌੜੀ ਹਕੀਕਤ ਨੂੰ ਅਨੰਦਦਾਇਕ ਰੂਪ ਵਿਚ ਪੇਸ਼ ਕੀਤਾ ਹੈ।

ਤਿੱਖੀ ਅਤੀਤ-ਸਿਮਰਿਤੀ ਫ਼ਰੀਦ ਬਾਣੀ ਦਾ ਇਕ ਹੋਰ ਨਿਵੇਕਲਾ ਸੁਭਾਉ ਹੈ। ਫ਼ਰੀਦ ਨੇ ਇਕ ਅਜੇਹੇ ਵਿਅਕਤੀ ਦੇ ਬੁਢੇਪੇ ਬਾਰੇ ਵਰਨਣ ਕੀਤਾ ਹੈ ਜਿਸ ਨੂੰ ਕਦੇ ਆਪਣੇ ਸਰੀਰ

ਵਿਚੋਂ ਕਸਤੂਰੀ ਦੀ ਗੰਧ ਆਉਂਦੀ ਸੀ,[159] ਜਿਸ ਨੇ ਆਪਣੇ ਸਰੀਰ ਦੇ ਅੰਗਾਂ ਨੂੰ ਆਪਣੀ ਜਾਨੀ ਸਮਝ ਕੇ ਉਨ੍ਹਾਂ ਉਪਰ ਮਾਣ ਕੀਤਾ ਸੀ।[160]

ਫ਼ਰੀਦ-ਬਾਣੀ ਦਾ ਮੂਲ ਸੁਰ ਮਨੁੱਖੀ ਸ਼ਖ਼ਸੀਅਤ ਨਾਲ ਜੁੜਿਆ ਹੋਇਆ ਹੈ। ਖ਼ੁਦਾ-ਪ੍ਰਸਤੀ ਤੇ ਮਨੁੱਖੀ ਸ਼ਖ਼ਸੀਅਤ ਦੋ ਵਿਰੋਧੀ ਵਸਤਾਂ ਨਹੀਂ। ਖ਼ੁਦਾ-ਪ੍ਰਸਤੀ ਦੀ ਅਹਿਮੀਅਤ ਤਸਲੀਮ ਕੀਤੀ ਗਈ ਹੈ ਪਰ ਚਿਤਰ ਮਨੁੱਖੀ ਸਥਿਤੀ ਦੇ ਹੀ ਪੇਸ਼ ਹੋਏ ਹਨ। ਮੌਤ ਦਾ ਖ਼ੌਫ਼ ਤਾਰੀ ਹੈ ਪਰ ਮੌਤ ਦੇ ਪ੍ਰਛਾਵੇਂ ਥੱਲੇ ਗੱਲ ਜ਼ਿੰਦਗੀ ਦੀ ਕੀਤੀ ਗਈ ਹੈ।[161]

## ਸਾਰ

ਬਾਬਾ ਫ਼ਰੀਦ ਪੂਰਬ ਨਾਨਕ ਕਾਲ ਦੇ ਸੂਫ਼ੀ ਦਰਵੇਸ਼ ਤੇ ਪੰਜਾਬੀ ਸੂਫ਼ੀ ਕਾਵਿ ਦੇ ਮੋਢੀ ਕਵੀ ਹੋਏ ਹਨ ਜਿਨ੍ਹਾਂ ਨੇ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਦੇ ਆਗੂ ਬਣ ਕੇ ਇਸਲਾਮੀ ਕਟੱੜਤਾ ਤੇ ਰਾਜਸੀ ਅਤਿਆਚਾਰ ਦੇ ਦੂਸ਼ਿਤ ਮਾਹੌਲ ਵਿਚ, ਇਸਲਾਮ ਦੀਆਂ ਉਦਾਰ ਚਿਤ ਸੂਫ਼ੀ ਰਵਾਇਤਾਂ ਰਾਹੀਂ ਮਨੁੱਖੀ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਨੈਤਿਕ ਕਦਰਾਂ ਕੀਮਤਾਂ ਦਾ ਪੰਜਾਬੀ ਬੋਲੀ ਵਿਚ ਪ੍ਰਸਾਰ ਕੀਤਾ। ਇਹ ਰਚਨਾ, ਗੁਰੂ ਅਰਜਨ ਦੇਵ ਜੀ ਦੁਆਰਾ, ਆਦਿ ਗ੍ਰੰਥ ਵਿਚ ਸ਼ਾਮਲ ਹੋਣ ਲਈ ਪ੍ਰਵਾਨ ਕੀਤੀ ਗਈ। ਇਸ ਰਚਨਾ ਨੇ ਮਨੁੱਖ ਦੇ ਰੂਹਾਨੀਅਤ ਤੇ ਸਭਿਆਚਾਰਕ ਵਿਕਾਸ ਤੇ ਬੱਲ ਦਿੱਤਾ।

ਬਾਬਾ ਫ਼ਰੀਦ ਨੇ, ਪਰਮ ਹਕੀਕਤ ਦੀ ਪ੍ਰਾਪਤੀ ਲਈ ਆਪਣੇ ਆਪੇ ਦੀ ਤਲਾਸ਼ ਕਰਨ ਤੇ ਆਪਣੇ ਨੀਂਵੇ ਆਪੇ ਤੇ ਰੋਕ ਲਗਾਉਣ ਲਈ ਆਖਿਆ। ਉਨ੍ਹਾਂ ਦੇ ਵਿਚਾਰ ਅਨੁਸਾਰ ਮਨੁੱਖ ਦੇ ਆਪਣੇ ਅਉਗਣ ਹੀ ਪ੍ਰਭੂ ਤੋਂ ਵਿਛੋੜੇ ਦਾ ਕਾਰਨ ਹਨ ਜੋ ਉਸ ਦੇ ਵਤੀਰੇ ਨੂੰ ਅਜ਼ਲੀ ਸੂਝ ਤੋਂ ਹੀਣਾ ਕਰਕੇ, ਉਸ ਨੂੰ ਉਸਦੀ ਮੂਲ ਪ੍ਰਕਿਰਤੀ ਨੂੰ ਭੁਲਾਕੇ, ਸੰਸਾਰਕ ਬਾਹਰਮੁੱਖਤਾ ਦੇ ਅਧੀਨ ਕਰ ਦਿੰਦੇ ਹਨ। ਬਾਬੇ ਫ਼ਰੀਦ ਨੇ ਸੰਸਾਰ-ਮੁੱਖਤਾ ਦਾ ਵਿਰੋਧ ਕੀਤਾ ਤੇ ਅਨੇਕਤਾ ਪਿਛੇ ਲੁਕੀ ਏਕਤਾ ਨੂੰ ਅਨੁਭਵ ਕਰਨ ਦੀ ਪ੍ਰੇਰਨਾ ਕੀਤੀ। ਉਸ ਨੇ ਅਨੰਤ ਪ੍ਰਭੂ ਦੇ ਚਿਤਵਨ ਰਾਹੀਂ ਸੀਮਿਤ ਮਾਨਸਿਕਤਾ ਨੂੰ ਬ੍ਰਹਿਮੰਡੀ ਮਾਨਸਿਕਤਾ ਵਿਚ ਬਦਲਣ ਲਈ ਆਖਿਆ। ਮਨੁੱਖੀ ਜੀਵਨ ਦੀ ਸੁਖੈਨ ਯਾਤਰਾ ਲਈ ਸੰਸਾਰ ਦੀ ਸਹੀ ਪ੍ਰਕਿਰਤੀ, ਮਰਨ ਤੇ ਜੀਣ ਦੀ ਕਲਾ ਤੇ ਅੰਤਿਮ ਸਰੋਕਾਰਾਂ ਦੀ ਸੋਝੀ ਪ੍ਰਦਾਨ ਕੀਤੀ।

ਬਾਬੇ ਫ਼ਰੀਦ ਅਨੁਸਾਰ ਜੀਵਨ ਦੀ ਨਾਸ਼ਮਾਨਤਾ ਵਿਚੋਂ ਪੈਦਾ ਹੋਇਆ ਇਕਲੱਤਾ ਦਾ ਅਹਿਸਾਸ, ਦੂਈ-ਦਵੈਤ ਦੀ ਭਾਵਨਾ, ਪੰਜ ਕਾਮਾਦਿਕ ਪ੍ਰਵਿਰਤੀਆਂ, ਅਚੇਤਮਨ ਨੂੰ ਸਿਰਫ ਸ਼ੈਤਾਨ ਨਾਲ ਅਨੁਰੂਪ ਕਰਨ ਦੀ ਗਲਤ ਦ੍ਰਿਸ਼ਟੀ ਮਨੁੱਖੀ ਵਿਅਕਤਿਤਵ ਵਿਚ ਵਿਘਟਨ ਪੈਦਾ ਕਰਨ ਦੇ ਆਧਾਰ ਬਣਦੇ ਹਨ। ਮਨੁੱਖੀ ਹੋਂਦ ਦੇ ਇਸ ਸੰਕਟ ਨੂੰ ਹੱਲ ਕਰਨ ਲਈ ਬਾਬਾ ਫ਼ਰੀਦ ਮਨੁਖ ਨੂੰ ਪ੍ਰਭੂ ਰੰਗ ਵਿਚ ਰੰਗਦਾ ਹੈ, ਪਰਮ ਹਕੀਕਤ ਲਈ ਬ੍ਰਿਹਾ ਦੀ ਭਾਵਨਾ ਪੈਦਾ ਕਰਦਾ ਹੈ, ਕਾਮਦਿਕ ਪ੍ਰਵਿਰਤੀਆਂ ਦੇ ਵਿਨਾਸ਼ਕਾਰੀ ਪ੍ਰਭਾਵ ਦਾ ਚਿੰਤਨ ਕਰਨ ਦੀ ਵਿਧੀ ਦਸਦਾ ਹੈ ਅਤੇ ਮਨੁੱਖ ਦੇ ਅੰਤਰੀਵੀ ਸੰਸਾਰ ਵਿਚ ਵਸਦੀ ਪਰਮ ਹਕੀਕਤ ਪ੍ਰਤੀ ਸੁਚੇਤ ਕਰਦਾ ਹੈ।

ਫ਼ਰੀਦ ਬਾਣੀ ਵਿਚ ਦਰਸਾਈ ਪਰਿਵਰਤਨ ਦੀ ਸੇਧ-ਵਿਅਕਤੀ ਨੂੰ ਦਰਵੇਸ਼ ਵਿਚ ਬਦਲਨਾ ਹੈ ਜੋ ਆਤਮ ਸਨਮਾਨ ਵਾਲਾ, ਸੁਤੰਤਰਤਾ ਦੀ ਭਾਵਨਾਂ ਨਾਲ ਓਤਪੋਤ ਵਿਅਕਤੀ ਹੈ। ਇਹ ਵਿਅਕਤੀ ਨਾਸ਼ਮਾਨਤਾ ਦੇ ਖ਼ਾਕੀ ਪਸਾਰ ਵਿਚੋਂ, ਮੁਕਤ ਹੋਕੇ ਨੂਰੀ ਅੰਸ਼ ਵਿਚ

ਅਭੇਦ ਹੋ ਚੁੱਕਾ ਹੈ। ਸਤਿਸੰਗ ਦੀ ਸੱਚੀ ਟਕਸਾਲ ਵਿਚ, 'ਸੱਚ' ਤੇ 'ਧਰਮ' ਦੇ ਨਿਯਮ ਅਪਨਾ ਕੇ ਜਿਸਦਾ, ਨੈਤਿਕ ਪਰਿਵਰਤਨ ਹੋ ਚੁੱਕਾ ਹੈ, ਜਿਸ ਦਾ ਦਿਲ ਦੈਵੀ ਜਲਾਲ ਨਾਲ ਰਸ਼ਨਾਇਆ ਗਿਆ ਹੈ। ਜੋ ਭਰਮਾਂ ਦੀ ਬਦਲਵਾਈ ਤੋਂ ਮੁਕਤ ਹੋਕੇ, ਰੱਬ ਵਿਚ ਸੰਪੂਰਨ ਤੌਰ ਤੇ ਲੀਨ ਹੋ ਚੁੱਕਾ ਹੈ। ਦੈਵੀ ਗੁਣਾਂ ਨੇ ਜਿਸ ਦੀਆਂ ਨੀਵੀਆਂ ਪ੍ਰਵਿਰਤੀਆਂ ਦਾ ਉਥਾਨ ਕਰ ਦਿੱਤਾ ਹੈ ਤੇ ਉਸਦੀ ਹਸਤੀ ਵਿਚ ਨਵੀਂ ਚੇਤਨਾ, ਨਵੀਂ ਤਾਸੀਰ ਤੇ ਨਵੇਂ ਅਮਲ ਵਾਲਾ ਨਵਾਂ ਮਨੁੱਖ ਉਤਪੰਨ ਹੋ ਗਿਆ ਹੈ। ਇਹ ਨਵਾਂ ਮਨੁੱਖ ਰਬ ਪ੍ਰਤੀ ਅਟੱਲ ਨਿਸਚੇ ਵਾਲਾ ਹੈ ਜਿਸ ਵਿਚ ਰੁਖਾਂ ਵਾਲੀ ਸਹਿਨਸ਼ੀਲਤਾ ਹੈ ਤੇ ਮਨੁੱਖੀ ਜੀਵਨ ਨੂੰ ਸੁਆਰਨ ਵਾਲੀ ਤੰਦਰੁਸਤ ਤੇ ਜਾਗਰੂਕ ਜੀਵਨ-ਦ੍ਰਿਸ਼ਟੀ ਹੈ, ਜਿਸਦੀ ਜ਼ਮੀਰ ਰੱਬੀ ਹੁਕਮ ਤੇ ਰੱਬੀ ਬਖਸ਼ਿਸ਼ ਵਿਚ ਢੱਲ ਚੁੱਕੀ ਹੈ ਅਤੇ ਜਿਸ ਕੋਲ ਸਹਿਜ, ਸਬਰ ਤੇ ਸੰਤੋਖ ਵਾਲਾ ਵਿਸ਼ਾਲ ਵਿਅਕਤੀਤੱਵ ਹੈ।

ਫ਼ਰੀਦ-ਬਾਣੀ ਦੇ ਇਸ ਸੰਕਲਪ ਕੀਤੇ ਨਵੇਂ ਮਨੁੱਖ ਦੀ ਜੀਵਨ-ਜਾਚ ਅਧਿਆਤਮਕ ਹੈ ਜੋ ਮੁਰਸ਼ਦ ਦੀ ਅਗਵਾਈ ਵਿਚ ਆਪਣੇ ਆਪ ਨੂੰ ਰੱਬੀ ਰਜ਼ਾ ਵਿਚ ਢਾਲਦਾ ਹੈ ਤੇ ਅੱਲਾ ਦੀ ਸੱਚੀ-ਸੁੱਚੀ ਪ੍ਰੀਤ ਰਾਹੀਂ ਸੰਸਾਰਕ ਤ੍ਰਿਸ਼ਨਾਵਾਂ ਦੀ ਅੱਗ ਕੋਲੋਂ ਆਪਣੀ ਜੀਵਨ-ਪੂੰਜੀ ਨੂੰ ਬਚਾ ਲੈਂਦਾ ਹੈ। ਇਹ ਸੁਹਾਗਣ ਵਾਲੀ ਪ੍ਰਵਾਨਿਤ ਜੀਵਨ-ਸ਼ੈਲੀ ਰਾਹੀਂ ਹਰ ਵੇਲੇ ਪ੍ਰਭੂ ਦਾ ਵਸਲ ਮਾਣਦਾ ਹੈ। ਇਹ ਵਿਅਕਤੀ ਆਤਮਿਕ ਤੌਰ 'ਤੇ ਬੇਦਾਰ ਹੋਕੇ, ਰੱਬ ਦਾ ਪ੍ਰਤਿਨਿਧ ਬਣਕੇ ਇਤਿਹਾਸਕ ਵਿਅਕਤੀ ਹੋ ਨਿਬੜਦਾ ਹੈ ਜੋ ਪਾਰਗਾਮੀ ਪ੍ਰਵਿਰਤੀ ਰਾਹੀਂ ਨਿਰਾਸ਼ਾਵਾਦ ਤੇ ਬਦੀ ਤੋਂ ਖਹਿੜਾ ਛੁਡਾਕੇ ਆਸ਼ਾਵਾਦੀ ਦ੍ਰਿਸ਼ਟੀ ਦਾ ਮਾਲਕ ਬਣ ਜਾਂਦਾ ਹੈ। ਇਸ ਵਿਅਕਤੀ ਨੇ ਅਧਿਆਤਮਿਕ ਸਾਧਨ ਦੇ ਕਈ ਪੜਾਅ ਤਹਿ ਕਰਕੇ ਵਿਸ਼ਵਵਿਆਪੀ ਹਸਤੀ ਦੀ ਪੱਧਰ ਪ੍ਰਾਪਤ ਕਰ ਲਈ ਹੈ।

ਬਾਬੇ ਫ਼ਰੀਦ ਨੇ ਆਪਣੀ ਰਚਨਾ ਵਿਚ ਉਤਮ ਮਾਨਵੀ ਸਭਿਆਚਾਰ ਦੀ ਸਥਾਪਨਾ ਲਈ ਪ੍ਰੇਰਨਾ ਕੀਤੀ ਹੈ। ਉਹ ਆਖਦਾ ਹੈ ਕਿ ਅਜੇਹਾ ਸਭਿਆਚਾਰ ਸਮੁੱਚੀ ਖਲਕਤ ਵਿਚ ਖਾਲਕ ਨੂੰ ਪਹਿਚਾਨ ਕੇ, ਸਮਾਜਕ ਅਨਿਆਂ, ਅਸਮਾਨਤਾ ਤੇ ਗੁਲਾਮੀ ਦੇ ਮਾਨਵ-ਵਿਰੋਧੀ ਅੰਸ਼ਾਂ ਨੂੰ ਨਕਾਰ ਕੇ, ਸਮੂੰਹ ਸਰੀਰਾਂ ਵਿਚ ਰੱਬੀ ਏਕਤਾ ਵਾਲੇ ਤੌਹੀਦ ਦੇ ਸੰਦੇਸ਼ ਨੂੰ ਪਛਾਣ ਕੇ, ਮਨੁੱਖੀ ਅਹਿਸਾਸਾਂ ਵਿਚ ਕੋਮਲਤਾ ਤੇ ਸੂਖਮਤਾ ਲਿਆ ਕੇ, ਬਦਲੇ ਦੀ ਭਾਵਨਾ ਨੂੰ ਤਿਆਗ ਕੇ, ਬੁਰੇ ਨਾਲ ਭਲਾ ਕਰਨ ਦੀ ਪ੍ਰਵਿਰਤੀ ਉਤਪੰਨ ਕਰਕੇ, ਸੰਪਰਦਾਇਕਤਾ ਦੀ ਸੰਕੀਰਣਤਾ ਤੋਂ ਪਾਰਗਾਮੀ ਹੋ ਕੇ, ਦੈਵੀ ਹਸਤੀ ਵਾਲੇ ਵਿਅਕਤਿਤੱਵ ਨੂੰ ਉਸਾਰ ਕੇ, ਹਉਮੈ ਤੇ ਗੁਣ-ਹੀਣ ਕਰਮਾਂ ਦਾ ਤਿਆਗ ਕਰਕੇ, ਮਨੁੱਖੀ ਸਮਾਨਤਾ, ਮਨੁੱਖੀ ਸੁਤੰਤਰਤਾ ਤੇ ਮਨੁੱਖੀ ਨਿਆਂ ਦੀਆਂ ਕਦਰਾਂ ਕੀਮਤਾਂ ਅਪਨਾਕੇ ਉਸਾਰਿਆ ਜਾ ਸਕਦਾ ਹੈ। ਬਾਬਾ ਫ਼ਰੀਦ ਦੀ ਉਪਰੋਕਤ ਵਿਚਾਰਧਾਰਾ ਉਸਦੇ ਸੁਹਿਰਦ ਅਨੁਭਵ ਤੇ ਉਸਦੀ ਮੌਲਿਕ ਕਾਵਿ-ਸ਼ੈਲੀ ਰਾਹੀਂ ਪ੍ਰਸਤੁਤ ਹੋਈ ਹੈ ਜੋ ਆਪਣੀਆਂ ਗਤੀਸ਼ੀਲ ਤੇ ਉਸਾਰੂ ਪ੍ਰੇਰਨਾਵਾਂ ਸਦਕਾ ਸਦੀਵੀਂ ਕਾਲ ਲਈ ਸਾਰਥਕ ਬਣੀ ਰਹੇਗੀ ਤੇ ਵਿਅਕਤੀ ਨੂੰ ਆਪਣੀ ਹਕੀਕਤ ਤੇ ਸੰਪੂਰਨਤਾ ਦੀ ਤਲਾਸ਼ ਕਰਨ ਲਈ ਉਤਸ਼ਾਹਿਤ ਕਰਦੀ ਰਹੇਗੀ।

1. ਗੁਰਬਚਨ ਸਿੰਘ 'ਤਾਲਿਬ' **ਬਾਬਾ ਸ਼ੇਖ ਫ਼ਰੀਦ, ਜੀਵਨ ਵਾਰਤਾ ਤੇ ਸਿਖਿਆ,** ਪੰਨਾ 11.
2 (ੳ) ਅਸ਼ਰਾਫਿਆਨ, ''ਗੁਰੂ ਨਾਨਕ ਤੇ ਉਨ੍ਹਾਂ ਦਾ ਸਮਾਂ'' **ਗੁਰੂ ਨਾਨਕ ਲੇਖ ਸੰਗ੍ਰਹਿ** (ਅਨੁਵਾਦਕ ਗੁਰਬਖਸ਼), ਪੰਨਾ 9.
2(ਅ) ਡਾ. ਹਰਨਾਮ ਸਿੰਘ ਸ਼ਾਨ, (ਸੰਪਾ.) **ਸੂਫੀ ਕਾਵਿ ਸੰਗ੍ਰਹਿ,** ਪੰਨਾ 229.
3. ਰਾਗ ਸੂਹੀ, ਫ਼ਰੀਦ/794.
4. ਡਾ. ਹਰਨਾਮ ਸਿੰਘ ਸ਼ਾਨ, ਉਹੀ ਰਚਨਾ, ਪੰਨਾ 3.
5. ਸਲੋਕ ਫ਼ਰੀਦ/1381.
6. ਸਲੋਕ ਫ਼ਰੀਦ/1383.
7. --ਉਹੀ--1379.
8. Theology of Culture, p.10.
9. ਸਲੋਕ ਫ਼ਰੀਦ/1378.
10. R.C. Zaehner, **Mysticism Sacred and Profane, P. 106.**
11. Ibid, p. 180.
12. ਰਾਗ ਆਸਾ, ਫ਼ਰੀਦ/488.
13. ਰਾਗ ਸੂਹੀ, ਫ਼ਰੀਦ/794.
14. Martin Lings, **what is Sufism,** p. 52.
15. ਸਲੋਕ ਫ਼ਰੀਦ/1380.
16. *ਫ਼ਰੀਦਾ ਕੋਠੇ ਧੁਕਣੁ ਕੇਤੜਾ, ਪਿਰ ਨੀਦੜੀ ਨਿਵਾਰਿ ।*
*ਜੋ ਦਿਹ ਲਧੇ ਗਾਣਵੇ, ਗਏ ਵਿਲਾੜਿ ਵਿਲਾੜਿ ।*

ਸਲੋਕ ਫ਼ਰੀਦ/1380.
17. ਪ੍ਰੀਤਮ ਸਿੰਘ, ''ਬਾਬਾ ਫ਼ਰੀਦ'', **ਪੰਜਾਬੀ ਸਾਹਿਤ ਦਾ ਇਤਿਹਾਸ,** ਭਾਗ ਪਹਿਲਾ (1850 ਈ. ਤਕ) ਭਾਸ਼ਾ ਵਿਭਾਗ, ਪਟਿਆਲਾ, ਪੰਨਾ 385.
18. ਸਲੋਕ ਫ਼ਰੀਦ/1379.
19. --ਉਹੀ--
20. As quoted by R.C. Zaehner, op.cit, p 66.
21. Ibid.
22. ਸਲੋਕ ਫ਼ਰੀਦ/1378.
23. ਸਲੋਕ ਫ਼ਰੀਦ
24. ਰਾਗ ਸੂਹੀ, ਫ਼ਰੀਦ/794.
25. *ਫ਼ਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ ।*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ।*

ਸਲੋਕ ਫ਼ਰੀਦ/1379.

26. *ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ।*
*ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ।*

(ਸਲੋਕ ਫਰੀਦ/1383)

27. *ਤੇਰੀ ਪਨਹ ਖੁਦਾਇ ਤੂੰ ਬਖਸੰਦਗੀ ।*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ।*

ਰਾਗ ਆਸਾ, ਫਰੀਦ/488.

28. *ਪਿਰਹਿ ਬਿਹੂਨ ਕਤਹਿ ਸੁਖੁ ਪਾਏ ।*

ਰਾਗ ਸੂਹੀ ਫਰੀਦ/794.

29. *ਤੈ ਸਾਹਿਬ ਕੀ ਮੈ ਸਾਰ ਨ ਜਾਨੀ । ਜੋਬਨ ਖੋਇ ਪਾਛੈ ਪਛੁਤਾਨੀ ।*

ਰਾਗ ਸੂਹੀ, ਫਰੀਦ/794.

30. *ਪਰਵਦਗਾਰ ਅਪਾਰ ਅਗਮ ਬੇਅੰਤ ਤੂੰ । ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ।*

ਰਾਗ ਆਸਾ, ਫਰੀਦ/488.

31. W.M.Urban **Humanity and Deity**, p 7.
32. ਰਾਗ ਆਸਾ, ਫਰੀਦ/488.
33. Martin Lings, op.cit, p 11.
34. ਸਲੋਕ ਫਰੀਦ/1384.
35. ਸਲੋਕ ਫਰੀਦ/1378.
36. ਸਲੋਕ ਫਰੀਦ/1382.
37. ਰਾਗ ਸੂਹੀ, ਫਰੀਦ/794.
38. ਸਲੋਕ ਫਰੀਦ/1382.
39. ਰਾਗ ਸੂਹੀ, ਫਰੀਦ/794.
40. *ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ।*
*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ।*

ਰਾਗ ਆਸਾ, ਫਰੀਦ/488.

41. *ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ।*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ।*
*ਤਿਨਾ 'ਪਿਆਰਿਆ ਭਾਈਆਂ' ਅਗੈ ਦਿਤਾ ਬੰਨ੍ਹਿ ।*

ਸਲੋਕ ਫਰੀਦ/1383.

42. *ਫਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ।*
*ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ।*

ਸਲੋਕ ਫਰੀਦ/1382.

43. *ਫਰੀਦਾ ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ।*
*ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨਾ ਮਾ ਪਿਰੀ ।*

ਸਲੋਕ ਫਰੀਦ/1382.

44. ਸਲੋਕ ਫ਼ਰੀਦ/1378.
45. ਸਲੋਕ ਫ਼ਰੀਦ/1377.
46. Seyyed Hossein Nasr. **Sufi Essays,** p 47.
47. ਸਲੋਕ ਫ਼ਰੀਦ/1382.
48. *ਫ਼ਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ।*
*ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ ।*

ਸਲੋਕ ਫ਼ਰੀਦ/1380.

49. ਰਾਗ ਸੂਹੀ, ਫ਼ਰੀਦ/794.
50. *ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ ।*

ਸਲੋਕ ਫ਼ਰੀਦ/1382.

51. *ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ।*

ਸਲੋਕ ਫ਼ਰੀਦ/1380.

52. *ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ।*
*ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ।*

ਰਾਗ ਸੂਹੀ, ਫ਼ਰੀਦ/794.

53. *ਫ਼ਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ।*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ।*

ਸਲੋਕ ਫ਼ਰੀਦ/1383.

54. *ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ।*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ।*

ਸਲੋਕ ਫ਼ਰੀਦ/1381.

55. ਡਾ. ਅਤਰ ਸਿੰਘ, ਸਮਦਰਸ਼ਨ, ਪੰਨਾ 97-98.
56. ਸਲੋਕ ਫ਼ਰੀਦ/1381.
57. *ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ।*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ।*

ਰਾਗ ਆਸਾ, ਫ਼ਰੀਦ/488.

58. *ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ।*
*ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ।*

ਸਲੋਕ ਫ਼ਰੀਦ/1380.

59. *ਫ਼ਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ।*
*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ।*

ਸਲੋਕ ਫ਼ਰੀਦ/1381.

60. *ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।*
*ਫ਼ਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ।*

ਸਲੋਕ ਫ਼ਰੀਦ/1382.

61. ਸਲੋਕ ਫ਼ਰੀਦ/1384.

62. *ਫ਼ਰੀਦਾ ਇਹੁ ਤਨੁ ਭਉਕਣਾ ਨਿਤਿ ਨਿਤਿ ਦੁਖੀਐ ਕਉਣੁ ।*
*ਕੰਨੀ ਬੁਜੇ ਦੇ ਰਹਾਂ, ਕਿਤੀ ਵਗੈ ਪਉਣੁ ।*
ਸਲੋਕ ਫ਼ਰੀਦ/1382.

63. *ਸਰਵਰ ਪੰਖੀ ਹੇਕੜੋ, ਫਾਹੀਵਾਲ ਪਚਾਸ ।*
*ਇਹੁ ਤਨੁ ਲਹਿਰੀ ਗਡੁ ਥਿਆ, ਸਚੇ ਤੇਰੀ ਆਸ ।*
ਸਲੋਕ ਫ਼ਰੀਦ/1384.

64. *ਫ਼ਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ।*
*ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ।*
ਸਲੋਕ ਫ਼ਰੀਦ/1380.

65. ਸਲੋਕ ਫ਼ਰੀਦ/1379.

66. *ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ।*
*ਫ਼ਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਣੁ ।*
ਸਲੋਕ ਫ਼ਰੀਦ/1379.

67. *ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ।*
ਸਲੋਕ ਫ਼ਰੀਦ/1381.

68. *ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ।*
ਸਲੋਕ ਫ਼ਰੀਦ/1381.

69. *ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ।*
*ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ।*
ਸਲੋਕ ਫ਼ਰੀਦ/1382.

70. *ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ।*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ।*
ਸਲੋਕ ਫ਼ਰੀਦ/1384.

71. Guy Claxton, "Noises From The Darkroom" **Modern Practical Psychology, March 2001,** *(Editor Inderjit Khushwat Singh, ASR, p. 38.*

72. ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ।
ਸਲੋਕ ਫ਼ਰੀਦ, 1378.

73. ਰਾਗ ਆਸਾ, ਫ਼ਰੀਦ/488.

74. C.G. Jung, **Psychology and Religion,** p 147.

75. Ibid, p 8.

76. *ਫ਼ਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ।*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ।*
ਸਲੋਕ ਫ਼ਰੀਦ/1380.

77. *ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ।*

ਸਲੋਕ ਫ਼ਰੀਦ/1383.

78. ਸਲੋਕ ਫ਼ਰੀਦ/1383.
79. ਸਰਦੂਲ ਸਿੰਘ ਕਵੀਸ਼ਰ, **ਸਿੱਖ ਧਰਮ ਦਰਸ਼ਨ,** ਪੰਨਾ 230 ਦੇ ਹਵਾਲੇ ਅਨੁਸਾਰ ।
80. Saiyad Arthar Abbas Rizvi, **A History of Sufism in India** Vol-1, p 31.
81. ਸਲੋਕ ਫ਼ਰੀਦ/1381.
82. ਸਲੋਕ ਫ਼ਰੀਦ/1384.
83. ਸਲੋਕ ਫ਼ਰੀਦ/1381.
84. ਰਾਗ ਆਸਾ ਫ਼ਰੀਦ/488.
85. Dr. Ganda Singh, "Baba Farid-A Real Saint", **Socio Cultural Impact of Islam on India,** p 31.
86. ਸਲੋਕ ਫ਼ਰੀਦ/1380.
87. ਸਲੋਕ ਫ਼ਰੀਦ/1378.
88. ਡਾ: ਜਗਬੀਰ ਸਿੰਘ, **ਪੰਜਾਬੀ ਸਾਹਿਤ ਦਾ ਇਤਿਹਾਸ** (ਆਰੰਭ ਤੋਂ 1700 ਈ. ਤਕ), ਪੰਨਾ 42.
89. ਸਲੋਕ ਫ਼ਰੀਦ/1380.
90. ਰਾਗ ਆਸਾ ਫ਼ਰੀਦ/488.
91. ਸਲੋਕ ਫ਼ਰੀਦ/1378.
92. R.A. Nicholson, **The Mystics of Islam,** pp 52-53.
93. *ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ ।*
*ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ।*

ਰਾਗ ਆਸਾ ਫ਼ਰੀਦ/488.

94. *ਫ਼ਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ।*
*ਬਾਹਰ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ।*

ਸਲੋਕ ਫ਼ਰੀਦ/1380.

95. Martin Lings, **What is Sufism,** p 52.
96. Saiyid A. A. Rizvi, op.cit., p 65.
97. ਰਾਗ ਆਸਾ ਫ਼ਰੀਦ/488.
98. R.C. Zaehner, op.cit., p 106.
99. *ਆਜੁ ਮਿਲਾਵਾ ਸੇਖ ਫ਼ਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ।1 ।ਰਹਾਉ ।*

ਰਾਗ ਆਸਾ ਫ਼ਰੀਦ/488.

100. *ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ ।*

ਸਲੋਕ ਫ਼ਰੀਦ/1384.

101. ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ।
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ।

ਸਲੋਕ ਫ਼ਰੀਦ/1384.

102. ਕੰਧੀ ਵਹਣ ਨ ਢਾਹਿ, ਤਉ ਭੀ ਲੇਖਾ ਦੇਵਣਾ ।
ਜਿਧਰਿ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ ।

ਸਲੋਕ ਫ਼ਰੀਦ/1382.

103. ਫ਼ਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ।
ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿਨ੍ਹਾ ਮਿਲਣੁ ਕੁਆਉ ।

ਸਲੋਕ ਫ਼ਰੀਦ/1382.

104ੳ. ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ।

ਸਲੋਕ ਫ਼ਰੀਦ/1384.

104ਅ. ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ।

ਸਲੋਕ ਫ਼ਰੀਦ/1381.

105. ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ।

ਰਾਗ ਆਸਾ ਫ਼ਰੀਦ/488.

106. ਫ਼ਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ।

ਸਲੋਕ ਫ਼ਰੀਦ/1381.

107. ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ।

-ਉਹੀ-/1384.

108. ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ।

-ਉਹੀ-/1379.

109. ਫ਼ਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ।

-ਉਹੀ-/1379.

110. ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ।

-ਉਹੀ-/1382.

111. ਫ਼ਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ।

-ਉਹੀ-/1381.

112. ਫ਼ਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ।
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ।

ਸਲੋਕ ਫ਼ਰੀਦ/1380.

113. ਨਿਵਣੁ ਸੁ ਅਖਰੁ, ਖਵਣੁ ਗੁਣੁ ਜਿਹਬਾ ਮਣੀਆ ਮੰਤੁ ।

ਸਲੋਕ ਫ਼ਰੀਦ/1384.

114. ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ।

-ਉਹੀ-/1379.

115. *ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ।*
*ਅਗੈ ਗਏ ਸਿੰਞਾਪਸਨਿ, ਚੋਟਾਂ ਖਾਸੀ ਕਉਣੁ ।*

-ਉਹੀ-/1380.

116. ਸਲੋਕ ਫਰੀਦ/1381.
117. -ਉਹੀ-/1380.
118. *ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ।*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ।*

-ਉਹੀ-/1382.

119. ਰਾਗ ਆਸਾ ਫਰੀਦ/488.
120. -ਉਹੀ-
121. ਸਲੋਕ ਫਰੀਦ/1384.
122. *ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ।*
*ਵਿਸਰਿਆ ਜਿਨੁ ਨਾਮੁ ਤੇ ਭੁਇ ਭਾਰੁ ਥੀਏ । 1 । ਰਹਾਉ ।*

ਰਾਗ ਆਸਾ ਫਰੀਦ/488.

123. *ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ।*

ਸਲੋਕ ਫਰੀਦ/1379.

124. *ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ।*
*ਮਰਗ ਸਵਾਈ ਨੀਹਿ ਜਾ ਭਰਿਆ ਤਾਂ ਲਦਿਆ ।*

ਸਲੋਕ ਫਰੀਦ/1378.

125. *ਕਿਝੁ ਨਾ ਬੁਝੈ ਕਿਝੁ ਨ ਸੁਝੈ, ਦੁਨੀਆ ਗੁਝੀ ਭਾਹਿ ।*

-ਉਹੀ-/1378.

126. *ਫਰੀਦਾ ਏ ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ ।*
*ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ।*

-ਉਹੀ-/1379.

127. *ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ।*

-ਉਹੀ-/1384.

128. *ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ।*
*ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ।* -ਉਹੀ-1379.
129. ਸਲੋਕ ਫਰੀਦ/1381.
130. *ਤੈ ਸਾਹਿਬ ਕੀ ਮੈ ਸਾਰ ਨਾ ਜਾਨੀ*
*ਜੋਬਨੁ ਖੋਇ ਪਾਛੈ ਪਛਤਾਨੀ ।* ਰਾਗ ਸੂਹੀ ਫਰੀਦ, 794.
131. *ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ।*
*ਹੋਨਿ ਨਜੀਕ ਖੁਦਾਇ ਦੈ, ਭੇਤੁ ਨ ਕਿਸੈ ਦੇਨਿ ।*

ਸਲੋਕ ਫਰੀਦ/1384.

132. ਵਾਟ ਹਮਾਰੀ ਖਰੀ ਉਡੀਣੀ ।
ਖੰਨਿਅਹੁ ਤਿਖੀ ਬਹੁਤੁ ਪਿਈਣੀ ।

ਰਾਗੁ ਸੂਹੀ, ਫ਼ਰੀਦ/794.

133. ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ।

ਸਲੋਕ ਫ਼ਰੀਦ/1383.

134. ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ।

ਸਲੋਕ ਫ਼ਰੀਦ/1383.

135. ਤੇਰੀ ਪਨਹ ਖੁਦਾਇ ਤੂੰ ਬਖਸੰਦਗੀ ।
ਸ਼ੇਖ ਫ਼ਰੀਦੈ ਖੈਰੁ ਦੀਜੈ ਬੰਦਗੀ ।

ਰਾਗ ਆਸਾ ਫ਼ਰੀਦ/488.

136. ਖਵਲਿ ਹੋਈ ਸੋ ਸਹੁ ਲੋਰਉ ।

ਰਾਗ ਸੂਹੀ, ਫ਼ਰੀਦ/794.

137. ਜਿਨ ਪਛਾਤਾ ਸਚੁ ਚੁੰਮਾ ਪੈਰ ਮੂੰ ।

ਰਾਗ ਆਸਾ, ਫ਼ਰੀਦ/488.

138. ਫ਼ਰੀਦਾ ਹਉ ਬਲਿਹਾਰੀ ਤਿਨੁ ਪੰਖੀਆ ਜੰਗਲਿ ਜਿੰਨ੍ਹਾ ਵਾਸੁ ।
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ।

ਸਲੋਕ ਫ਼ਰੀਦ/1383.

139. ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ।

ਰਾਗ ਆਸਾ ਫ਼ਰੀਦ/488.

140. ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ।
ਫ਼ਰੀਦਾ ਦੇਖ ਪਰਾਈ ਚੋਪੜੀ ਨਾ ਤਰਸਾਏ ਜੀਉ ।

ਸਲੋਕ ਫ਼ਰੀਦ/1379.

141. ਫ਼ਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ।

ਉਹੀ/1379.

142. ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ।
ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ ।

-ਉਹੀ-1379.

143. ਬੋਲੈ ਸੇਖ ਫ਼ਰੀਦੁ ਪਿਆਰੇ ਅਲਹ ਲਗੇ ।

ਰਾਗ ਆਸਾ ਫ਼ਰੀਦ/488.

144. ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ।

ਸਲੋਕ ਫ਼ਰੀਦ/1378.

145. ਫ਼ਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ।
ਅਗੇ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ।

ਸਲੋਕ ਫ਼ਰੀਦ/1383.

146. ਗੁਰਬਚਨ ਸਿੰਘ ਤਾਲਿਬ, ਉਹੀ ਰਚਨਾ, ਪੰਨਾ 2.

147. *ਫ਼ਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨ੍ਹਾ ਨ ਮਾਰੇ ਘੁੰਮਿ ।*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ।*

ਸਲੋਕ ਫ਼ਰੀਦ/1378.

148. *ਕਲਰ ਕੇਰੀ ਛਪੜੀ ਆਇ ਉਲਥੇ ਹੰਝ ।*
*ਚਿੰਜੂ ਬੋੜਨ੍ਹਿ ਨ ਪੀਵਹਿ, ਉਡਣ ਸੰਦੀ ਡੰਝ ।*

ਸਲੋਕ ਫ਼ਰੀਦ/1381.

149. *ਮਤਿ ਹੋਦੀ ਹੋਇ ਇਆਣਾ । ਤਾਣ ਹੋਦੇ ਹੋਇ ਨਿਤਾਣਾ ।*
*ਅਣਹੋਦੇ ਆਪੁ ਵੰਡਾਏ । ਕੋਈ ਐਸਾ ਭਗਤੁ ਸਦਾਇ ।*

ਸਲੋਕ ਫ਼ਰੀਦ/1384.

150. *ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ।*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ।*

-ਉਹੀ-

151. ਡਾ: ਅਤਰ ਸਿੰਘ, "ਸ਼ੇਖ ਫ਼ਰੀਦ ਦੀ ਕਾਵਿ ਕਲਾ", **ਬਾਬਾ ਫ਼ਰੀਦ ਜੀਵਨ, ਸਮਾ ਤੇ ਰਚਨਾ,** (ਸੰਪਾ.), ਡਾ. ਸੁਰਿੰਦਰ ਸਿੰਘ ਕੋਹਲੀ, ਪੰਨਾ 117-119.

152. ਸਲੋਕ ਫ਼ਰੀਦ/1380.

153. ਰਾਗ ਆਸਾ ਫ਼ਰੀਦ/488.

154. Gurbachan Singh Talib, **Baba Sheikh Farid-His Life and Teachings,** p 33.

155. **ਦ੍ਰਿਸ਼ਟੀਕੋਣ,** ਪੰਨਾ 154.

156. ਵਧੇਰੇ ਵਿਸਥਾਰ ਲਏ ਦੇਖੋ, ਪ੍ਰੋ: ਮੋਹਨ ਸਿੰਘ, "ਸੂਫੀਵਾਦ" **ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ,** (ਸੰਪਾ.) ਡਾ: ਸੁਰਿੰਦਰ ਸਿੰਘ ਕੋਹਲੀ, ਪੰਨਾ 24.

157. *ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨ੍ਹਿ ।*
*ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨ੍ਹਿ ।*

ਸਲੋਕ ਫ਼ਰੀਦ/1384.

158. ਸਲੋਕ ਫ਼ਰੀਦ/1379.

159. ਡਾ: ਹਰਭਜਨ ਸਿੰਘ, **ਮੁੱਲ ਤੇ ਮੁਲਾਂਕਣ,** ਪੰਨਾ 65.

160. ਸਲੋਕ ਫ਼ਰੀਦ/1382.

161. ਵਧੇਰੇ ਵਿਸਥਾਰ ਲਈ ਦੇਖੋ, ਡਾ. ਹਰਭਜਨ ਸਿੰਘ, ਉਹੀ ਰਚਨਾ, ਪੰਨਾ 70.

# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਸਬੰਧੀ

ਗੁਰੂ ਨਾਨਕ ਦੇਵ ਮਿਸ਼ਨ ਇਕ ਪਰਉਪਕਾਰੀ ਸੰਸਥਾ ਹੈ। ਇਸ ਸੰਸਥਾ ਦੀ ਸਥਾਪਨਾ 1963 ਵਿੱਚ ਕੁੱਝ ਪ੍ਰਸਿੱਧ ਸਿੱਖ ਹਸਤੀਆਂ ਦੁਆਰਾ ਗੁਰਬਾਣੀ, ਸਿੱਖੀ ਸਿਧਾਂਤਾਂ, ਸਿੱਖ ਨੈਤਿਕਤਾ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਮਹੱਤਵਪੂਰਨ ਜਾਣਕਾਰੀ ਸਾਰੇ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਸੰਸਥਾ ਨੇ ਹੁਣ ਤੱਕ 518 ਅਜਿਹੀਆਂ ਪੁਸਤਕਾਵਾਂ (Tracts) ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੁਆਰਾ ਸਿੱਖੀ ਦੇ ਵੱਖ-ਵੱਖ ਪੱਖਾਂ ਨੂੰ ਸਪੱਸ਼ਟ ਰੂਪ ਵਿੱਚ ਉਜਾਗਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸੰਸਥਾ ਸਿੱਖੀ ਨਾਲ ਸੰਬੰਧਤ ਕੇਵਲ ਸਾਹਿਤ ਨੂੰ ਹੀ ਪ੍ਰਕਾਸ਼ਿਤ ਨਹੀਂ ਕਰਦੀ, ਸਗੋਂ ਸਿੱਖ-ਸਿਧਾਂਤਾਂ ਅਨੁਸਾਰ ਹੋਰ ਵੀ ਅਨੇਕਾਂ ਪਰਉਪਕਾਰੀ ਕੰਮ ਕਰਦੀ ਹੈ। ਇਸ ਸੰਸਥਾ ਅਧੀਨ ਹੇਠ ਲਿਖੇ ਸੱਤ ਪਰਉਪਕਾਰੀ ਟਰੱਸਟ (Charitable Trusts) ਕੰਮ ਕਰ ਰਹੇ ਹਨ।

**(1) ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ (2) ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ (3) ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ (4) ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ (5) ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ (6) ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ (7) ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਉਪਰੋਕਤ ਵਰਣਨ ਕੰਮਾਂ ਤੋਂ ਇਲਾਵਾ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਇਮਤਿਹਾਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪ੍ਰਸ਼ਨ-ਪੱਤਰ (Question Papers) ਸਿੱਖ ਗੁਰੂਆਂ, ਉਹਨਾਂ ਦੁਆਰਾ ਰਚਿਤ ਬਾਣੀ, ਸਿੱਖ ਇਤਿਹਾਸ ਆਦਿ ਨਾਲ ਸੰਬੰਧਿਤ ਹੁੰਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਲੇਖਕਾਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ। ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਅਜਿਹੀਆਂ ਕਾਰਜਸ਼ਾਲਾਵਾਂ (Workshops) ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਉੱਭਰ ਰਹੇ ਯੁਵਕ ਲੇਖਕਾਂ ਨੂੰ ਮਾਹਿਰਾਂ ਦੁਆਰਾ ਲੋੜੀਂਦੀ ਸਿਖਲਾਈ ਦਿੱਤੀ ਜਾਂਦੀ ਹੈ। ਗੁਰਮਤਿ ਕਾਲਜਾਂ ਵਿੱਚ ਪੜ੍ਹ ਰਹੇ ਲਾਇਕ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਤੇ ਹੋਰ ਲੋੜੀਂਦੀ ਸਹਾਇਤਾ ਮਿਸ਼ਨ ਦੁਆਰਾ ਪ੍ਰਦਾਨ ਕੀਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਮਿਸ਼ਨ ਦੀ ਆਮਦਨ ਦੇ ਕੋਈ ਆਪਣੇ ਸੁਤੰਤਰ ਸਾਧਨ ਨਹੀਂ ਹਨ। ਗੁਰਬਾਣੀ ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਵਲੋਂ ਦਿੱਤੀ ਮਾਇਆ ਦੁਆਰਾ ਹੀ ਮਿਸ਼ਨ ਆਪਣੀਆਂ ਗਤੀਵਿਧੀਆਂ ਨੂੰ ਨਿਰੰਤਰ ਜਾਰੀ ਰੱਖ ਰਿਹਾ ਹੈ। ਮਿਸ਼ਨ ਦੇ ਮੈਂਬਰਾਂ ਦੁਆਰਾ ਦਿੱਤਾ ਵਾਰਸ਼ਿਕ ਅਤੇ ਜੀਵਨ-ਪ੍ਰਯੰਤ ਚੰਦਾ ਹੀ ਮਿਸ਼ਨ ਦੀ ਆਮਦਨ ਦਾ ਮੁੱਖ ਸਾਧਨ ਹੈ। ਇਸ ਤੋਂ ਇਲਾਵਾ ਕੁਝ ਸ਼ਰਧਾਲੂ ਗੁਰਸਿੱਖ ਵੀ ਸਮੇਂ-ਸਮੇਂ ਤੇ ਮਿਸ਼ਨ ਦੀ ਮਾਲੀ ਸਹਾਇਤਾ ਕਰਦੇ ਰਹਿੰਦੇ ਹਨ। ਪਿਛਲੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਮਿਸ਼ਨ ਦੀ ਮਾਲੀ ਸਹਾਇਤਾ ਕੀਤੀ ਸੀ। **ਪਰ ਇਸਦੇ ਬਾਵਜੂਦ ਮੈਂ ਇਹ ਲਿਖਣ ਲਈ ਮਜਬੂਰ ਹਾਂ ਕਿ ਮਿਸ਼ਨ ਨੂੰ** ਆਪਣੀਆਂ ਬਹੁ-ਪੱਖੀ ਧਾਰਮਿਕ ਗਤੀਵਿਧੀਆਂ ਜਾਰੀ

ਰੱਖਣ ਲਈ ਧਨ ਦੀ ਸਖ਼ਤ ਲੋੜ ਹੈ। ਪਿਛਲੇ ਕਈ ਸਾਲਾਂ ਤੋਂ ਮਿਸ਼ਨ ਦੇ ਖਰਚਿਆਂ ਵਿਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸਦਾ ਮੁੱਖ ਕਾਰਨ ਟ੍ਰੈਕਟ ਪ੍ਰਕਾਸ਼ਿਤ ਕਰਨ ਲਈ ਲੋੜੀਂਦੇ ਕਾਗਜ਼, ਛਪਾਈ ਅਤੇ ਡਾਕ ਖਰਚ ਵਿੱਚ ਬਹੁਤ ਹੀ ਜ਼ਿਆਦਾ ਵਾਧਾ ਹੋਣਾ ਹੈ। ਡਾਕ ਦਾ ਖਰਚ ਇਤਨਾ ਜ਼ਿਆਦਾ ਵੱਧ ਗਿਆ ਹੈ ਕਿ ਮਿਸ਼ਨ ਦੇ ਮੈਂਬਰਾਂ ਨੂੰ ਜਿਹੜਾ ਟ੍ਰੈਕਟ ਪਹਿਲਾਂ ਕੇਵਲ ਇੱਕ ਰੁਪਏ ਵਿੱਚ ਭੇਜਿਆ ਜਾਂਦਾ ਸੀ ਹੁਣ ਉਸ ਟ੍ਰੈਕਟ ਨੂੰ ਭੇਜਣ ਲਈ ਲਗਪਗ 4 ਰੁਪਏ ਖਰਚੇ ਜਾਂਦੇ ਹਨ। ਹਰ ਖੇਤਰ ਵਿਚ ਮਹਿੰਗਾਈ ਕਾਫ਼ੀ ਜ਼ਿਆਦਾ ਵਧਣ ਦੇ ਕਾਰਣ ਹੀ ਗੁਰੂ ਨਾਨਕ ਦੇਵ ਮਿਸ਼ਨ ਦੇ ਸਮੁੱਚੇ ਖਰਚ ਵਿੱਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸ ਕਾਰਨ ਮੈਂ ਗੁਰਬਾਣੀ ਸੁਨੇਹੀਆਂ ਤੇ ਸਿੱਖੀ ਦੇ ਹਿਤੈਸ਼ੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਵੱਧ ਤੋਂ ਵੱਧ ਗੁਰਸਿੱਖਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਾਉਣ ਅਤੇ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਆਪਣੀਆਂ ਧਾਰਮਿਕ ਗਤੀਵਿਧੀਆਂ ਦਾ ਖੇਤਰ ਹੋਰ ਜ਼ਿਆਦਾ ਵਿਸ਼ਾਲ ਕਰ ਸਕੇ। ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਨ ਲਈ ਚੰਦਿਆਂ ਦਾ ਵੇਰਵਾ ਇਸ ਪ੍ਰਕਾਰ ਹੈ।

## ਚੰਦਿਆਂ ਦੀ ਦਰ

**ਭਾਰਤ**

ਵਾਰਸ਼ਿਕ .............................. 35-00
ਜੀਵਨ-ਪ੍ਰਯੰਤ ......................350-00

**ਵਿਦੇਸ਼**

ਜੀਵਨ ਪ੍ਰਯੰਤ ......................1000-00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿੱਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜ਼ਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।

**ਡਾ. ਐਸ. ਐਸ. ਨੰਦਾ**
ਪੀ.ਐਚਡੀ.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

Indo Printers © 0175-2356313, 5003571